



ੴ ਸਤਿਗੁਰ ਪ੍ਰਸਾਦਿ ॥

ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ

# ਸ੍ਰੀ ਗੁਰੂ ਤੇਗ ਬਹਾਦਰ ਜੀ ਦਾ

# ਜੀਵਨ ਦਰਸ਼ਨ

ਗੁਰੂ ਨਾਨਕ ਮਿਸ਼ਨ ਪਟਿਆਲਾ

ਭੇਟਾ 30 ਪੈਸੇ

# ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੀਵਨ ਦਰਸ਼ਨ

ਹੇਠ ਲਿਖੇ ਸਹਾਇਕਾਂ ਨੇ ਇਹ ਟ੍ਰੈਕਟ ਸੰਗਤਾਂ ਵਿਚ ਵੰਡਿਆ :

੧ ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
੨ ਸ੍ਰੀ ਗੁਰੂ ਸਿੰਘ ਸਭਾ ਜਗਰਾਉਂ ੨੦੦ ਕਾਪੀ
੩ ਸ੍ਰੀ ਗੁਰੂ ਕਲਗੀਧਰ ਸੇਵਕ ਜਥਾ, ਬੀਕਾਨੇਰ
੪ ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ, ਡੇਹਰਾਦੂਨ
੫ ਸਿੱਖ ਕਲਚਰਲ ਮਿਸ਼ਨ, ਗੁਰਦੁਆਰਾ ਕੇਲਤ 15 ਸੀ, ਚੰਡੀਗੜ੍ਹ
੬ ਸ੍ਰ. ਸ਼ਮਸ਼ੇਰ ਸਿੰਘ ਜਾਇੰਟ ਡਾਇਰੈਕਟਰ (Rtd.) ਰਾਜਸਥਾਨ ਸ੍ਰੀ ਗੰਗਾ ਨਗਰ
੭ ਡਾ: ਪ੍ਰਹਿਲਾਦ ਸਿੰਘ ਆਟੋ ਸੈਂਟਰ ਮੇਨ ਬਾਜ਼ਾਰ ਰਾਂਚੀ
੮ ਸ੍ਰ. ਬੰਤਾ ਸਿੰਘ ਅਲਾਹਬਾਦ
੯ ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਸੇਵਾ ਭਵਨ ਨਾਭਾ
੧੦ ਸ੍ਰ. ਸਤਿਨਾਮ ਸਿੰਘ ਮੁਹਕਮ ਸਿੰਘ ਅਨਾਰਕਲੀ ਜਗਰਾਉਂ
੧੧ ਹੈਡਮਿਸਟ੍ਰੈਸ ਗੁਰਦੀਪ ਕੌਰ ਮਹੱਲਾ ਹਰਿ ਗੋਬਿੰਦ ਪੁਰਾ ਜਗਰਾਉਂ
੧੨ ਸ੍ਰ. ਜਸਮੀਤ ਸਿੰਘ ਅਮ੍ਰੀਕ ਸਿੰਘ ਅਗਵਾੜ ਗੁਜਰਾਂ ਜਗਰਾਉਂ
੧੩ ਸ੍ਰ. ਗਜੱਣ ਸਿੰਘ ਮਦਾਰ ਪੁਰਾ ਰੇਲਵੇ ਰੋਡ ਜਗਰਾਉਂ
੧੪ ਸ੍ਰ. ਜਸਮੀਤ ਸਿੰਘ ਦਰਸ਼ਨ ਸਿੰਘ ਟੇਲਰ ਮਾਸਟਰ ਤਸੀਲ ਰੋਡ ਜਗਰਾਉਂ
੧੫ ਸ੍ਰ. ਆਤਮਾ ਸਿੰਘ ਗੁਰਚਰਨ ਸਿੰਘ ਤਸੀਲ ਰੋਡ ਜਗਰਾਉਂ

---

ਪ੍ਰਕਾਸ਼ਕ :
ਨਰੇਣ ਸਿੰਘ ਸਕੱਤਰ
ਗੁਰੂ ਨਾਨਕ ਮਿਸ਼ਨ ਪਟਿਆਲਾ ।

ਪਹਿਲੀ ਵਾਰ
ਨਵੰਬਰ 1975

ਛਾਪਕ :
ਚੇਰਾਵਲ ਪ੍ਰਿੰਟਰਜ਼
ਪਟਿਆਲਾ ।

# ਜੀਵਨ ਪਦ ਸ਼ਹੀਦ

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਦਾ ਵਿਸ਼ਲੇਸ਼ਨ ਕਰਦੇ ਹੋਇ ਆਮ ਤੌਰ ਉਨ੍ਹਾਂ ਹਾਲਾਤ ਦਾ ਜ਼ਿਕਰ ਕੀਤਾ ਜਾਂਦਾ ਹੈ ਜਿਨ੍ਹਾਂ ਅੰਦਰ ਇਹ ਸ਼ਹੀਦੀ ਹੋਈ ਅਤੇ ਉਨ੍ਹਾਂ ਦੇ ਆਧਾਰ ਤੇ ਹੀ ਇਸ ਨੂੰ ਬੇ ਮਿਸਾਲ ਸ਼ਹੀਦੀ ਕਿਹਾ ਜਾਂਦਾ ਹੈ, ਪ੍ਰੰਤੂ ਵਧੇਰੇ ਗਹੁ ਕੀਤਿਆਂ ਸਮਝ ਆਉਂਦੀ ਹੈ ਕਿ ਇਸ ਦੇ ਪਿਛੇ ਨਿਰੀ ਏਨੀ ਗੱਲ ਨਹੀਂ, ਸਗੋਂ ਇਸ ਤੋਂ ਕਿਤੇ ਵਧ ਉਸ ਪਾਕ ਪਵਿੱਤਰ ਜੀਵਨ ਦੀ ਮਹਾਨਤਾ ਹੈ ਜਿਸ ਦੀ ਬਲੀ ਦਿਤੀ ਗਈ। ਇਹ ਇਕ ਮਹਾਨ ਤਪੱਸਵੀ ਦਾ ਜੀਵਨ ਸੀ ਜੋ 'ਨਿਜ ਸੁਖ ਮਾਹਿ ਸਮਾਇਆ' ਜਾ ਚੁਕਾ ਸੀ ਅਤੇ ਜਿਸ ਦੇ ਅੰਦਰ 'ਬ੍ਰਹਮ ਨਿਵਾਸ' ਕਰ ਚੁਕਾ ਸੀ। ਇਸ ਦਸ਼ਾ ਨੂੰ ਇਉਂ ਵਰਨਣ ਕੀਤਾ ਹੈ :

'ਮਾਈ ਮੈ ਧਨੁ ਪਾਇਓ ਹਰਿ ਨਾਮੁ
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ
ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ'

(ਬਸੰਤ ਮ: ੯)

ਲੋਕ ਭਲਾਈ ਦੇ ਕੰਮ ਕਰਨ ਵਾਲੇ ਮਨੁਖਾਂ ਦੀ ਹੱਤਿਆ ਹੋ ਜਾਣ ਤੇ ਆਮ ਤੌਰ ਹੀ ਉਨ੍ਹਾਂ ਨੂੰ ਸ਼ਹੀਦ ਕਹਿ ਜਾਣ ਦਾ ਰਿਵਾਜ ਬਣ ਗਿਆ ਹੈ। ਇਹ ਗੱਲ ਘਟ ਹੀ ਸੋਚੀ ਜਾਂਦੀ ਹੈ ਕਿ ਅਜੇਹੇ ਬੰਦੇ ਦਾ ਜੀਵਨ ਪਿਛੋਕੜ ਕੈਸਾ ਸੀ ਜਾਂ ਉਸ ਦੇ ਅੰਦਰ ਸ਼ਹੀਦੀ ਪ੍ਰਾਪਤ ਕਰਨ ਦੀ ਲਾਲਸਾ ਕਿੰਨੀ ਜਾਂ ਕਿਸ ਤਰਾਂ ਦੀ ਸੀ ਅਤੇ

ਸ਼ਹੀਦੀ ਸਮੇਂ ਉਸ ਨੇ ਕੀ ਰੋਲ ਅਦਾ ਕੀਤਾ। ਮੌਤ ਦਾ ਖਿਆਲ ਹੀ ਵਡਾ ਭੈ ਦਾਇਕ ਹੈ। ਜੋ ਮਨੁਖ ਮੌਤ ਨੂੰ ਆਉਂਦਿਆਂ ਵੇਖ ਕੇ ਭੀ ਅਡੋਲ ਅਤੇ ਅਪਨੇ ਵਿਸ਼ਵਾਸ਼ ਉਪਰ ਦ੍ਰਿੜ ਰਹਿੰਦਾ ਹੈ ਅਤੇ ਹਸਦਾ ੨ ਜੀਵਨ ਦੀ ਬਲੀ ਦੇ ਦੇਂਦਾ ਹੈ ਉਸ ਨੂੰ ਭੀ ਸ਼ਹੀਦ ਦਾ ਨਾਮ ਦੇਣ ਤੋਂ ਪਹਿਲੋਂ ਉਸ ਬਾਰੇ ਇਹ ਨਿਰਣਾ ਜ਼ਰੂਰੀ ਹੈ ਕਿ ਉਸ ਦਾ ਆਸ਼ਾ ਕਿੰਨਾ ਕੁ ਸ਼ੁੱਧ ਸੀ ਅਤੇ ਉਸ ਦਾ ਜੀਵਨ ਪਿਛੋਕੜ ਕੈਸਾ ਸੀ। ਕੇਵਲ ਹਠ ਧਾਰ ਕੇ ਮੌਤ ਸਹੇੜਣ ਨੂੰ, ਜਿਸ ਪਿਛੇ ਨ ਮਲ ਰਹਿਤ ਸੰਕਲਪ ਹੋਵੇ, ਨ ਨਿਰਮਲ ਜੀਵਨ, ਸ਼ਹੀਦੀ ਕਹਿਣਾ ਭੁੱਲ ਹੈ।

ਮਰਦਾ ਤਾਂ ਸਭ ਕੋਈ ਹੈ-'ਸਭਨਾ ਮਰਣਾ ਆਇਆ', ਸ਼ਹੀਦ ਭੀ ਸਰੀਰਕ ਮੌਤ ਮਰਦਾ ਹੈ-ਫਰਕ ਕੇਵਲ ਏਨਾ ਹੈ ਕਿ ਲੋਕ ਵਾਰ ਵਾਰ ਮਰਦੇ ਹਨ ਪਰ ਸ਼ਹੀਦ ਇਕ ਵਾਰ ਮਰਦਾ ਹੈ : 'ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ' ਸ਼ਹੀਦ ਦੇ ਅੰਦਰ ਅਜੇਹੀ ਮੌਤ ਮਰਨ ਦਾ ਚਾਉ ਹੁੰਦਾ ਹੈ ਕਿਉਂਕਿ ਉਸ ਨੂੰ ਪਤਾ ਹੁੰਦਾ ਹੈ ਕਿ ਉਸ ਨੇ ਮਰ ਕੇ ਪ੍ਰਵਾਣ ਹੋਣਾ ਹੈ :

'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪ੍ਰਵਾਣੋ'

ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ ਸੀ :

'ਮਰਣੁ ਨ ਮੰਦਾ ਲੋਕਾ ਆਖੀਐ ਜੇ ਮਰਿ ਜਾਣੈ ਐਸਾ ਕੋਇ'

ਐਸੀ ਮਰਣੀ ਮਰਣ ਵਾਲਿਆ ਦੇ ਕੁਝ ਵਿਸ਼ੇਸ਼ ਲੱਛਣ ਹੁੰਦੇ ਹਨ ਉਨ੍ਹਾਂ ਬਾਰੇ ਕਿਹਾ ਹੈ : 'ਜੀਵਤੁ ਮਰੈ ਮਰੈ ਫੁਨਿ ਜੀਵੈ' ਉਨ੍ਹਾਂ ਦੀ ਜੀਉਂਦੇ ਹੋਣ ਦੀ ਸੰਸਾਰੀ ਭਾਵਨਾ ਮਰ ਚੁਕੀ ਹੁੰਦੀ ਹੈ। ਉਨ੍ਹਾ ਦੇ ਅੰਦਰੋਂ ਅਪੱਣਤ ਅਥਵਾ 'ਮੈਂ ਹਾਂ, ਇਹ ਮੇਰਾ ਹੈ' ਵਾਲੀ ਸੋਚ ਹੀ ਗ਼ਾਇਬ ਹੋ ਜਾਂਦੀ ਹੈ। ਓਹ ਦੂਜ ਪਰਤੀਤ ਨਹੀਂ ਕਰਦੇ, ਆਪਣੇ ਆਪ ਨੂੰ ਦੂਜਿਆਂ ਤੋਂ ਵਖਰਾ ਜਾਨਣ ਦਾ ਅਹਿਸਾਸ ਜਿਸ ਨੂੰ ਗੁਰੂ ਅੰਗਦ ਦੇਵ ਜੀ ਨੇ 'ਹਉਮੈ ਏਈ ਬੰਧਨਾ' ਕਿਹਾ ਸੀ, ਉਨ੍ਹਾਂ ਅੰਦਰ ਨਹੀਂ ਰਹਿੰਦਾ। ਉਨ੍ਹਾਂ ਨੇ ਆਪਨੇ ਅੰਦਰ ਨਾਮ ਧਨ ਦਾ ਖਜ਼ਾਨਾ ਜੋੜਿਆ ਹੁੰਦਾ ਹੈ (ਧਨੁ ਪਾਇਓ ਹਰਿ ਨਾਮੁ) ਜਿਸ ਤੋਂ ਉਨ੍ਹਾਂ ਨੂੰ ਸਾਰੇ ਦੁਨਿਆਵੀ ਬੰਧਨ ਕਟ ਦੇਣ ਵਾਲਾ ਆਤਮਕ ਬਲ ਪ੍ਰਾਪਤ ਹੋ ਜਾਂਦਾ ਹੈ। ਆਤਮਕ ਬਲ ਦੇ ਜ਼ਰੀਏ ਮਨੁੱਖ ਕਾਮਾਦਕ ਪੰਜ ਮਹਾਂ ਬਲੀ ਸੂਰਮਿਆਂ ਨੂੰ ਬੰਨ੍ਹ ਲੈਣ ਦੇ ਸਮਰੱਥ ਹੋ ਜਾਂਦਾ ਹੈ-'ਪੰਜੇ ਬਧੇ ਮਹਾ ਬਲੀ'-

ਇਸ ਬਲ ਦਾ ਹੋਣਾ ਸਭ ਬੰਧਨ ਤੋੜ ਦੇਣ ਲਈ ਉਪਾਵਾਂ ਸਿਰ ਉਪਾਵ ਹੈ। ਗੁਰੂ ਤੇਗ ਬਹਾਬਰ ਜੀ ਦਾ ਫੁਰਮਾਨ ਹੈ :

'ਬਲ ਹੋਆ ਬੰਧਨ ਛੁਟੇ ਸਭ ਕਿਛ ਹੋਤ ਉਪਾਇ'

ਐਸੇ ਪਰਖ ਤ੍ਰੈ ਕਾਲ ਚੜ੍ਹਦੀ ਕਲਾ ਅੰਦਰ ਵਿਚਰਦੇ ਹਨ। ਮਾਯੂਸੀ ਉਨ੍ਹਾਂ ਉਪਰ ਕਦੀ ਤਾਰੀ ਨਹੀਂ ਹੁੰਦੀ, ਓਹ ਦੁਨਿਆਵੀ ਕਾਰ ਵਿਹਾਰ ਕਰਦੇ ਹੋਇ ਆਸਾਂ ਅੰਦੇਸਿਆਂ ਤੋਂ ਉਪਰ ਰਹਿੰਦੇ ਹਨ। ਓਹ 'ਆਸਾ ਭੀਤਰਿ ਰਹੈ ਨਿਰਾਸਾ'। ਗੁਰੂ ਨਾਨਕ ਦੇਵ ਜੀ ਨੇ ਐਸੀ ਰਹਿਣੀ ਰਹਿਣ ਵਾਲਿਆਂ ਬਾਰੇ ਹੀ ਕਿਹਾ ਸੀ :

'ਜੀਵਤਿਆ ਇਉ ਮਰੀਐ'

ਜੋ ਪੁਰਖ ਜੀਵਤ ਭਾਵ ਤੋਂ ਇਉਂ ਮਰ ਚੁਕੇ ਹੁੰਦੇ ਹਨ ਉਨ੍ਹਾਂ ਦੇ ਅੰਦਰ ਦੁਨਿਆਵੀ ਪਕੜ, ਜੋ ਉਨ੍ਹਾਂ ਨੂੰ ਇਸ ਜੀਵਨ ਨਾਲ ਬੰਨ੍ਹ ਸਕੇ, ਨਹੀਂ ਰਹੀ ਹੁੰਦੀ, ਇਸ ਲਈ ਉਨ੍ਹਾਂ ਵਾਸਤੇ ਜ਼ਿੰਦਗੀ ਤੇ ਮੌਤ ਸਮਾਨ ਹੋ ਜਾਂਦੇ ਹਨ ਉਥੇ ਨ ਜੀਉਂਦੇ ਰਹਿਣ ਦਾ ਕੋਈ ਚਾਉ ਰਿਹਾ ਹੁੰਦਾ ਹੈ ਨ ਮੌਤ ਦਾ ਡਰ, ਉਨ੍ਹਾਂ ਦਾ ਅਡੋਲ ਹੋਇਆ ਚਿਤ ਪ੍ਰਭੂ ਪ੍ਰੀਤਮ ਦੀ ਅਤਿ ਨਿਘੀ ਤੇ ਡੂੰਘੀ ਯਾਦ ਅੰਦਰ ਟਿਕ ਬੈਠਿਆ ਹੁੰਦਾ ਹੈ, ਜਿਸ ਟਿਕਾਉ ਨੂੰ ਨ ਜੀਵਨ ਸਮੇਂ ਦੀਆਂ ਆਸਾ ਤ੍ਰਿਸ਼ਨਾ ਉਖਾੜ ਸਕੀਆਂ ਸਨ ਅਤੇ ਨ ਸਰੀਰਕ ਮੌਤ ਡੁਲਾ ਸਕਦੀ ਹੈ, ਗੁਰੂ ਅਰਜਨ ਦੇਵ ਜੀ ਨੇ ਇਸੇ ਪਰਥਾਏ ਫ਼ਰਮਾਇਆ ਸੀ :

'ਸੇਵਕ ਕੀ ਓੜਕਿ ਨਿਬਹੀ ਪ੍ਰੀਤਿ
ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ'

ਅਸਲ ਵਿਚ ਜੀਵਨ ਸਮੇਂ ਵਾਪਰਦੇ ਸਾਰੇ ਦੁਖ ਕਲੇਸ਼ ਅਤੇ ਮਰਣ ਸਮੇਂ ਦੀਆਂ ਪੀੜਾਂ ਤੇ-ਡਰ ਉਸੇ ਨੂੰ ਹਨ ਜਿਸ ਦੇ ਮਨ ਨੇ ਟਿਕਾਉ ਨਹੀਂ ਫੜਿਆ। ਜੇ ਮਨ ਕਿਸੇ ਨਿੱਘੀ ਯਾਦ ਅੰਦਰ ਟਿਕ ਬੈਠਾ ਹੈ, ਉਸ ਨੂੰ ਦੁਖ ਸੁਖ ਜਾਂ ਆਸ ਅੰਦੇਸ਼ੇ ਕਾਹਨੂੰ ਡੁਲਾਉਂਦੇ ਹਨ ? ਇਸੇ ਲਈ ਬਾਣੀ ਅੰਦਰ ਨਾਮ ਰਸ ਲੀਨ ਹੋਣ ਤੇ ਵਾਰ ਵਾਰ ਜ਼ੋਰ ਦਿਤਾ ਹੈ। ਅਜੇਹੀ ਨਾਮ ਰਸ ਲੀਨਤਾ ਅਤੇ ਸੰਸਾਰ ਵਲੋਂ ਜੀਵਤ ਮਰਣ ਦੀ ਦਸ਼ਾ ਸੰਪੂਰਨ ਮਨੁੱਖ ਦੇ ਜਾਂ ਪਰਮ ਮਨੁੱਖ ਦੇ ਪੂਰਕ (Complimentary) ਕਰਮ ਹਨ। ਗੁਰੂ ਤੇਗ਼ ਬਹਾਦਰ ਜੀ ਐਸੇ ਪਰਮ ਮਨੁੱਖ ਸਨ, ਆਪ ਨੇ ਮਾਇਆ ਦੇ

ਤਿਆਗ ਅਤੇ ਬਕਾਲੇ ਦੇ ਭੋਰੇ ਅੰਦਰ ਲਗਾਤਾਰ ਵੀਹ ਸਾਲ ਨਾਮ ਰਸ ਲੀਨ ਹੋਣ ਦੀ ਸਾਧਨਾ ਸਾਧ ਲੈਣ ਪਿਛੋਂ ਹੀ ਕਿਹਾ ਸੀ :

'ਮਨ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ'

ਅਜੇਹੇ 'ਬਿਸਰਾਮੁ' ਦੀ ਦਸ਼ਾ ਵਿਚੋਂ ਹੀ ਓਹ ਨਵ ਜੀਵਨ (ਮਰੈ ਫੁਨਿ ਜੀਵੈ) ਅਰੰਭ ਹੁੰਦਾ ਹੈ ਜਿਸ ਬਾਰੇ ਗੁਰੂ ਅਰਜਨ ਦੇਵ ਜੀ ਨੇ ਕਿਹਾ ਸੀ :

'ਅਬ ਮੋਹਿ ਜੀਵਨ ਪਦਵੀ ਪਾਈ'

ਪਰ ਇਸ 'ਜੀਵਨ ਪਦਵੀ' ਦਾ ਅਧਾਰ ਆਪ ਨੇ ਇਉਂ ਵਰਨਿਆ ਸੀ

'ਸ੍ਰਮੁ ਥਾਕ ਪਾਇ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ'

ਸੰਸਾਰੀ ਮੋਹ ਮਮਤਾ ਵਲੋਂ ਉਪਰਾਮ ਹੋਏ ਗੁਰੂ ਤੇਗ ਬਹਾਦਰ ਜੀ ਦੇ ਮਨ ਦੇ ਵਾਹਿਗੁਰੂ ਦੇ ਗੁਣ ਸਰੂਪ ਅੰਦਰ ਲੀਨ ਹੋਣ ਨੇ ਉਨ੍ਹਾਂ ਦੇ ਮਨ ਦੀ ਦੌੜ ਨੂੰ ਠੱਲ੍ਹ ਪਾ ਦਿਤੀ ਸੀ। ਮਨ ਨੂੰ ਆਪਨੇ ਅੰਦਰ ਹੀ ਇਕ ਮਹਾਨ ਟੇਕ, ਓਟ ਜਾਂ ਆਸਰਾ ਨਿਸਚੇ ਹੋ ਗਿਆ ਸੀ ਜਿਸ ਨੇ ਸਾਰੇ ਡਰ ਭੈ ਦੂਰ ਕਰ ਦਿਤੇ ਸਨ :

'ਨਿਰਭਉ ਭਏ ਸਗਲ ਭੈ ਖੋਇ ਗੋਬਿੰਦ ਚਰਣ ਓਟਾਈ'

ਅਜੇਹੇ ਜੀਵਨ ਪਦ ਨੂੰ ਪ੍ਰਾਪਤ ਹੋ ਕੇ ਹੀ ਆਪ ਨੇ ਦੁਨਿਆਵੀ ਮੋਹ ਮਮਤਾ ਅੰਦਰ ਫਸੇ ਲੋਕਾਂ ਨੂੰ ਜੀਅ ਦਾਨ ਦਿਤਾ : 'ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ'–ਆਪ ਦੇ ਬਖਸ਼ੇ ਇਸ 'ਜੀਅ ਦਾਨ' ਦਾ ਸਦਕਾ ਸੀ ਕਿ ਸਾਧਾਰਨ ਮਨੁੱਖ ਆਪਨੇ ਸਰੀਰਾਂ ਦੀ ਬਲੀ ਦੇਣ ਦੇ ਸਮਰੱਥ ਹੋ ਗਏ। ਭਾਈ ਮਤੀ ਦਾਸ ਭਾਈ ਦਿਆਲਾ ਭਾਈ ਸਤੀ ਦਾਸ ਅਤੇ ਉਨ੍ਹਾ ਤੋਂ ਪਿਛੋਂ ਅਨੇਕ ਹੋਰ ਸੂਰਬੀਰਾਂ ਨੇ 'ਗੋਬਿੰਦ ਚਰਨ ਓਟਾਈ' ਦੇ ਸਿਰ ਸਦਕੇ ਅਸਹਿ ਕਸ਼ਟ ਸਹੇ ਅਤੇ ਬਿਨਾਂ ਕਿਸੇ ਝਿਜਕ ਜਾਂ ਡਰ ਦੇ ਆਪਨਾ ਆਪ ਕੁਰਬਾਨ ਕਰ ਦਿਤਾ। ਗੁਰੂ ਤੇਗ ਬਹਾਦਰ ਜੀ ਦੀ ਦਿਤੀ ਬਲੀ ਹਮੇਸ਼ਾ ਸ਼ਹੀਦਾਂ ਦੀਆਂ ਅਖਾਂ ਸਾਮ੍ਹਣੇ ਸੀ,

ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਨਿਜੀ ਤਜੱਰਬੇ ਦੇ ਆਧਾਰ ਤੇ ਨਿਸਚਾ ਸੀ ਕਿ ਮਨ ਦੇ ਬਿਸਰਾਮ ਜਾਂ ਪੂਰਨ ਟਿਕਾਉ ਅੰਦਰ ਆ ਜਾਣ ਨਾਲ ਮਨੁਖ ਦਾ ਹਿਰਦਾ ਵਾਹਿਗੁਰੂ ਦੀ ਨਿਰੰਤਰ ਯਾਦ ਅੰਦਰ ਜੁੜਦਾ ਅਤੇ ਉਸ ਨੂੰ ਐਸਾ

ਆਤਮਕ ਬਲ ਪ੍ਰਾਪਤ ਹੋ ਜਾਂਦਾ ਹੈ ਜੋ ਉਸ ਨੂੰ ਕਿਸੇ ਕਾਲ ਡੋਲਣ ਨਹੀਂ ਦੇਂਦਾ, ਦੁਖ ਸੁਖ, ਨਿੰਦਾ ਉਸਤਤ, ਮਾਨ ਅਪਮਾਨ, ਹਰਖ ਸੋਗ ਹਾਰ ਜਿਤ ਉਸ ਦੇ ਲਈ ਸਮਾਨ ਹੋ ਜਾਂਦੇ ਹਨ। ਇਸ ਪਰਥਾਏ ਆਪ ਜੀ ਦਾ ਕਥਨ ਵਡਾ ਭਾਵ ਪੂਰਤ ਹੈ :

ਜੋ ਨਰੁ ਦੁਖ ਮਹਿ ਦੁਖੁ ਨਹੀ ਮਾਨੈ
ਸੁਖ ਸਨੇਹੁ ਅਰੁ ਭੈ ਨਹੀਂ ਜਾਕੈ ਕੰਚਨ ਮਾਟੀ ਮਾਨੈ
ਨਹ ਨਿੰਦਾ ਨਹ ਉਸਤਤਿ ਜਾਕੈ ਲੋਭੁ ਮੋਹੁ ਅਭਿਮਾਨਾ
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨੁ ਅਪਮਾਨਾ
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ
ਕਾਮ ਕ੍ਰੋਧ ਜਿਹ ਪਰਸੈ ਨਾਹਿਨ ਤਹ ਘਟਿ ਬ੍ਰਹਮ ਨਿਵਾਸਾ

ਇਸ ਦਾ ਭਾਵ ਇਹ ਨਹੀਂ ਕਿ ਉਸ ਮਨੁੱਖ ਨੂੰ ਦੁਖ ਹੁੰਦਾ ਨਹੀਂ, ਬਲਕਿ ਦੁਖ ਹੁੰਦੇ ਹੋਇ ਓਹ ਮੰਨਦਾ ਨਹੀਂ। ਨ ਉਸ ਦਾ ਹਿਰਦਾ ਨਿੰਦਾ ਉਸਤਤ ਸੁਣ ਕੇ ਤਥਾ ਮਾਨ ਅਪਮਾਨ ਹੋਣ ਤੇ ਡੁਲਾਇਮਾਨ ਹੁੰਦਾ ਹੈ, ਨਾ ਦੁਨੀਆਵੀ ਲੋਭ ਮੋਹ ਕਾਮ ਕ੍ਰੋਧ ਜਾਂ ਖੁਸ਼ੀ ਗਮੀ ਉਸ ਨੂੰ ਪੋਂਹਦੇ ਹਨ। ਉਸ ਦੀਆਂ ਆਸਾਂ ਤ੍ਰਿਸ਼ਨਾ ਖਤਮ ਹੋ ਗਈਆਂ ਹੁੰਦੀਆਂ ਹਨ ਅਤੇ ਭਿਆਨਕ ਮੌਤ ਦਾ ਡਰ ਭੀ ਉਸ ਨੂੰ ਨਹੀਂ ਰਹਿੰਦਾ। ਉਸ ਦੇ ਅੰਦਰ ਪੂਰਨ ਬ੍ਰਹਮ ਦਾ ਨਿਵਾਸ ਹੋਏ ਹੋਣ ਕਾਰਨ ਉਥੇ ਜੀਵਨ ਝਲਕਦਾ ਹੈ :

'ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ'

ਇਸ ਨੂੰ ਆਤਮਕ ਜੀਵਨ ਕਹਿੰਦੇ ਹਨ ਜੋ ਸਰੀਰਕ ਜੀਵਨ ਤੋਂ ਬਿਲਕੁਲ ਅਡਰੀ ਵਸਤੂ ਹੈ, ਸਰੀਰਕ ਜੀਵਨ ਤਾਂ ਸਭ ਕੋਈ ਜੀਉਂਦਾ ਅਤੇ ਮਰਦਾ ਬਲਕਿ ਸਰੀਰ ਦਾ ਜਮਨਾ ਮਰਨਾ ਹਮੇਸ਼ਾ ਰਹਿੰਦਾ ਹੈ ਪਰ ਜੋ ਆਤਮਕ ਜੀਵਨ ਜੀਵੇ ਹਨ ਉਨ੍ਹਾਂ ਦੀ ਆਤਮਾ ਸਦਾ ਨੌਂ ਬਰਨੌਂ ਰਹਿੰਦੀ ਹੈ ਓਹ ਸਰੀਰਕ ਮੌਤ ਮਰ ਕੇ ਭੀ ਜੀਊਂਦੇ ਹੁੰਦੇ ਹਨ ਜਿਸ ਲਈ ਓਹ ਮੁੜ ਨ ਜੰਮਦੇ ਹਨ ਨ ਮਰਦੇ। ਉਨ੍ਹਾਂ ਨੇ ਆਪਣੇ ਆਤਮਾ ਨੂੰ ਪਰਮਾਤਮਾ ਨਾਲ ਇਕ ਮਿਕ ਕੀਤਾ ਹੁੰਦਾ ਹੈ ਅਤੇ ਉਨ੍ਹਾਂ ਦੇ ਮਨ ਦੀ ਦ੍ਵੈਤ ਨੂੰ ਇਕ ਮਿਕ ਹੋਏ ਮਨ ਨੇ ਆਪਣੇ ਅੰਦਰ ਹੀ ਸਮੇਟ ਦਿਤਾ ਹੁੰਦਾ ਹੈ :

'ਆਤਮਾ ਪਰਮਾਤਮਾ ਏਕੋ ਕਰੈ-ਅੰਤਰ ਕੀ ਦੁਬਿਧਾ ਅੰਤਰਿ ਮਰੈ'

(ਧਨਾਸਰੀ ਮ: ੧)

ਪ੍ਰੰਤੂ ਜਿਨ੍ਹਾਂ ਦੀ ਸੁਰਤ ਪਰਮਾਤਮਾ ਵੱਲ ਨਹੀਂ ਲਗੀ ਹੁੰਦੀ ਅਤੇ ਨਾਸ਼ਵੰਤ ਦੇ ਮੋਹ ਅੰਦਰ ਖਚਤ ਰਹਿੰਦੀ ਹੈ ਓਹ 'ਜੇਹੀ ਸੁਰਤਿ ਤੇਹੈ ਰਾਹਿ ਜਾਏ'-ਓਹ ਆਪਨੀ ਸੁਰਤੀ ਅਨੁਸਾਰ ਭਾਂਤ ੨ ਦੀਆਂ ਜੂਨਾਂ ਅੰਦਰ ਜਨਮ ਲੈਂਦੇ ਤੇ ਮਰਦੇ ਰਹਿੰਦੇ ਹਨ। ਇਹ ਇਨਸਾਨੀ ਸੁਭਾਉ ਦਾ ਖਾਸਾ ਹੈ ਕਿ ਮਨੁੱਖ ਦੀ ਸੁਰਤ ਜਿਸ ਪਦਾਰਥ ਵਸਤੂ ਜਾਂ ਹੋਂਦ ਨਾਲ ਜੁੜੀ ਹੋਵੇ ਉਸ ਦਾ ਮਨ ਹਮੇਸ਼ਾ ਉਸ ਵੱਲ ਦੌੜਦਾ ਅਤੇ ਸਦਾ ਉਸੇ ਨੂੰ ਚਿਤਵਦਾ ਰਹਿੰਦਾ ਹੈ ਇਸ ਅਨੁਸਾਰ ਅਵਿਨਾਸ਼ੀ ਹੋਂਦ ਵਿਚ ਜੁੜੇ ਮਨੁਖ ਦੀ ਸੁਰਤ ਨੂੰ ਓਹ ਹੋਂਦ ਮਿਠੀ ੨ ਤੇ ਪਿਆਰੀ ੨ ਲਗਦੀ ਹੈ ਉਸ ਦਾ ਹਰ ਬੋਲ, ਹਰ ਕਰਤੱਵ ਹਰ ਹੁਕਮ ਮਿਠਾ ਲਗਦਾ ਹੈ, ਉਸ ਦੇ ਹੁਕਮ ਮੰਨਣ ਵਿਚ ਸੁਆਦ ਪਰਤੀਤ ਹੁੰਦਾ ਅਤੇ ਮਨ ਅੰਦਰ ਚਾਓ ਚੜ੍ਹਿਆ ਰਹਿੰਦਾ ਹੈ। ਇਸ ਲਈ ਅਜਿਹਾ ਮਨੁਖ ਹਰ ਦੁਖ ਸੁਖ ਹਰਖ ਸ਼ੋਕ ਮਾਨ ਅਪਮਾਨ ਨੂੰ ਪ੍ਰੀਤਮ ਵਲੋਂ ਲਾਇਆ ਜਾਣ ਕੇ ਉਸ ਨੂੰ ਖੁਸ਼ੀ ੨ ਸਵੀਕਾਰ ਕਰਦਾ ਹੈ। ਐਸੇ ਹੁਕਮੀ ਬੰਦਿਆਂ ਦੀ ਦਸ਼ਾ ਦਾ ਨਿਰਨਾ ਹੀ ਗੁਰੂ ਤੇਗ਼ ਬਹਾਦਰ ਜੀ ਨੇ ਉਪਰ ਦਰਜ ਸ਼ਬਦ ਵਿਚ ਕੀਤਾ ਹੈ ਜਿਸ ਦਾ ਅਮਲੀ ਸਬੂਤ ਉਨ੍ਹਾਂ ਨੇ ਆਪਨੇ ਜੀਵਨ ਵਿਚ ਦਿਤਾ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਪਰਮੁਖ ਤੌਰ ਅਜੇਹੀ ਮਹਾਨ ਸ਼ਖਸੀਅਤ ਦੀ ਸ਼ਹੀਦੀ ਸੀ ਜਿਸ ਨੇ 'ਜੀਵਨ ਪਦਵੀ' ਪਾਈ ਹੋਈ ਸੀ ਅਤੇ ਜਿਸ ਦੇ ਸਾਰੇ ਭੈ ਮਿਟ ਗਏ ਹੋਣ ਕਾਰਨ ਉਹ ਨਿਰਭਉ ਸਰੂਪ ਸਨ ਬਲਕਿ ਜੋ ਜੋ ਮਨੁੱਖ ਆਪ ਦੇ ਸੰਪਰਕ ਵਿਚ ਤਥਾ ਜਿਸ ਜਿਸ ਨੇ ਆਪ ਦੇ ਜੀਵਨ ਕਾਲ ਸਮੇਂ ਜਾਂ ਆਪ ਤੋਂ ਪਿਛੋਂ ਭੀ ਆਪ ਦੀ ਬਾਣੀ, ਆਪ ਦੇ ਜੀਵਨ ਅਤੇ ਆਪ ਦੀ ਬੇ ਮਿਸਾਲ ਸ਼ਹੀਦੀ ਦਾ ਅਧਿਐਨ ਕੀਤਾ ਅਤੇ ਆਪ ਦੀਆਂ ਉਲੀਕੀਆਂ ਲੀਹਾਂ ਅੰਦਰ ਆਪਨੇ ਆਪ ਨੂੰ ਢਾਲਿਆ, ਓਹ 'ਜੀਵਤੁ ਮਰੈ ਮਰੈ ਫੁਨਿ ਜੀਵੈ' ਦੀ ਅਵਸਥਾ ਨੂੰ ਪ੍ਰਾਪਤ ਹੋ ਗਏ।

ਅਨੇਕ ਹੋਰ ਕਹੇ ਜਾਂਦੇ ਸ਼ਹੀਦਾਂ ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ, ਜਿਸ ਬਾਰੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕਥਨ ਹੈ 'ਤੇਗ਼ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ' ਵਿਚਾਲੇ ਇਹੋ ਵਡਾ ਅੰਤਰ ਹੈ ਕਿ ਆਪ ਦੀ ਨਾ ਕੇਵਲ ਇਕ ਮਹਾਨ ਵਡੇ ਪਰਉਪਕਾਰੀ ਦੀ ਸ਼ਹੀਦੀ ਸੀ ਜਿਸ ਦੇ ਲਈ ਉਨ੍ਹਾਂ ਖੁਦ ਆਪਨੇ ਆਪ ਨੂੰ ਵਾਲੰਟੀਅਰ ਕੀਤਾ, ਬਲਕਿ ਇਹ ਅਜੇਹੀ ਵਿਅਕਤੀ ਦੀ

ਸ਼ਹੀਦੀ ਸੀ ਜਿਸ ਦੀ ਜ਼ਿੰਦਗੀ ਦਾ ਪਿਛੋਕੜ ਅਤਿ ਮਹਾਨ ਸੀ ਜੋ ਆਤਮਕ ਜੀਵਨ ਜੀਵੇ ਸਨ, ਜਿਨਾਂ 'ਆਤਮਾ ਪਰਮਾਤਮਾ ਏਕੋ' ਕੀਤਾ ਹੋਇਆ ਸੀ, ਜੋ ਭੈ ਮੰਨਣ ਤਥਾ ਭੈ ਦੇਣ ਦੀ ਅਵਸਥਾ ਤੋਂ ਬਹੁਤ ਉਚੇ ਜਾ ਚੁਕੇ ਸਨ, ਜਿਥੇ ਹਰਖ ਸ਼ੋਕ ਮਾਨ ਅਪਮਾਨ ਆਸਾ ਅੰਦੇਸ਼ਾ ਦੀ ਅਨਭਵਤਾ ਹੀ ਗਾਇਬ ਸੀ, ਜੋ ਜੀਅ ਦਾਨ ਦੇ ਦਾਨੀ ਸਨ ਅਤੇ ਸਭ ਤੋਂ ਵਧ ਜੋ 'ਗੁਰੂ ਨਾਨਕ ਦੇਵ ਗੋਵਿੰਦ ਰੂਪ' ਸਨ ।

ਐਸੇ ਜੀਵਨ ਪਦ ਸ਼ਹੀਦ ਦੇ ਜੀਵਨ ਦਰਸ਼ਨਾਂ ਦੀ ਝਲਕ ਅਗਲੇ ਪੰਨਿਆਂ ਅੰਦਰ ਦਰਸਾਈ ਹੈ । ਗੁਰੂ ਨਾਨਕ ਮਿਸ਼ਨ ਇਸ ਅਨੂਪਮ ਬਲੀਦਾਨ ਦੀ ਤਿੰਨ ਸੌ ਸਾਲਾ ਯਾਦ ਵਿਚ ਇਹ ਸ਼ਬਦ ਸ਼ਰਧਾ ਵਜੋਂ ਭੇਟ ਕਰਦਾ ਹੈ ।

ਸਕੱਤਰ

# ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤੇ ਸਾਕੇ ਵਿਚੋਂ ਜੀਵਨ ਦਰਸ਼ਨ

(ਲਾਲ ਸਿੰਘ ਚੇਅਰਮੈਨ ਪੰਜਾਬ ਪਬਲਿਕ ਸਰਵਿਸ ਕਮਿਸ਼ਨ)

ਗੁਰੂ ਤੇਗ ਬਹਾਦਰ ਜੀ ਨੇ ਇਸ ਧਰਤੀ ਨੂੰ 54 ਸਾਲ ਵਿਸ਼ਵ-ਨੂਰ ਬਣ ਕੇ ਰੋਸ਼ਨੀ ਦਿੱਤੀ। ਆਪਣੀ ਆਯੂ ਦੇ ਪਹਿਲੇ 23 ਸਾਲ ਉਨ੍ਹਾਂ ਮੀਰੀ ਪੀਰੀ ਦੇ ਮਾਲਕ ਗੁਰੂ ਹਰਿ ਗੋਬਿੰਦ ਤੇ ਪਿਆਰ-ਮੂਰਤ ਮਾਤਾ ਨਾਨਕੀ ਜੀ ਦੀ ਘਣਛਾਵੀਂ ਛਾਂ ਹੇਠ ਗੁਜ਼ਾਰੇ। ਆਪ 'ਸਿਫਤੀ ਦੇ ਘਰ' ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਕੇ ਮਹਿਲਾਂ ਵਿਚ ਪਰਗਟ ਹੋਏ। ਆਪ ਜੀ ਦੇ ਨਵ-ਜਨਮੇ ਚਿਹਰੇ ਉੱਤੇ ਪਹਿਲੀ ਝਾਤ ਸ੍ਰੀ ਦਰਬਾਰ ਸਾਹਿਬ ਦੇ ਰਸ ਭਿੰਨੇ ਕੀਰਤਨ ਤੇ ਪ੍ਰਭੂ-ਅਰਦਾਸ ਉਪਰੰਤ ਗੁਰੂ ਹਰਿ ਗੋਬਿੰਦ ਜੀ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਤੇ ਭਾਈ ਬਿਧੀ ਚੰਦ ਜੀ ਦੇ ਦਿਵ ਨੇਤਰਾਂ ਨੇ ਪਾਈ। ਉਦੋਂ ਆਪ ਜੀ ਚੜ੍ਹਦੇ ਸੂਰਜ ਦੀ ਆਭਾ ਵਾਂਗ ਮਾਤਾ ਨਾਨਕੀ ਜੀ ਦੀ ਪਵਿੱਤਰ ਝੋਲੀ ਵਿਚ ਅਵਤਰਨ ਹੋਏ ਸਨ। ਇਹਨਾਂ ਪਵਿੱਤਰ ਆਤਮਾਵਾਂ ਨੇ ਵਰਦਾਨ ਬਖ਼ਸ਼ੇ। ਗੁਰੂ ਹਰਿ ਗੋਬਿੰਦ ਜੀ ਨੇ ਇਸ ਚਿਹਰੇ ਵਿਚੋਂ ਆਪਣੇ ਪਿਤਾ 'ਬਾਣੀ ਕੇ ਬੋਹਿਥਾ' ਗੁਰੂ ਅਰਜਨ ਜੀ ਦੀ ਨੁਹਾਰ ਵੇਖੀ; ਬਾਬਾ ਬੁੱਢਾ ਜੀ ਨੇ ਬਿਰਦ ਪਾਲਕ ਗੁਰੂ ਨਾਨਕ ਦੇ ਦਰਸ਼ਨ ਕੀਤੇ; ਭਾਈ ਗੁਰਦਾਸ ਜੀ ਨੇ ਕਾਵਿ ਤੇ ਸਾਹਿਤ ਦੀ ਝਲਕ ਡਿੱਠੀ; ਭਾਈ ਬਿੱਧੀ ਚੰਦ ਜੀ ਨੇ ਸ਼ਕਤੀ ਰੂਪ 'ਤੇਗ' ਦਾ ਲਿਸ਼ਕਾਰਾ ਡਿੱਠਾ ਅਤੇ ਇਨਾਂ ਵਰਦਾਨਾਂ ਦੇ ਸ਼ੁਕਰਾਨੇ ਵਜੋਂ ਮਾਤਾ ਨਾਨਕੀ ਜੀ ਨੇ ਪਿਆਰ ਭਿੰਨੇ ਨੇਤਰਾਂ ਵਿਚੋਂ ਬਾਲਕ ਦੀਆਂ ਗੱਲ੍ਹਾਂ ਉਤੇ ਦੋ ਅੰਮ੍ਰਿਤ ਬੂੰਦਾਂ ਟਪਕਾ ਕੇ ਦਯਾ ਨੂੰ ਵਹਿਣ ਬਖਸ਼ਿਆ। ਇਉਂ ਪੰਜਾਂ ਦੀ ਬਖਸ਼ਿਸ ਨਾਲ ਬਾਲਕ 'ਧਰਮ' ਦਾ ਸਾਕਾਰ ਰੂਪ ਮੂਰਤੀਮਾਨ ਹੋਇਆ। ਆਪ ਜੀ ਨੂੰ ਬਾਲਪਣ ਤੋਂ ਲੈ ਕੇ 23 ਸਾਲ ਦੀ ਚੜ੍ਹਦੀ ਜਵਾਨੀ ਤਕ ਮਾਤਾ-ਪਿਤਾ ਨੇ ਆਪਣੀਆਂ ਅੱਖਾਂ ਹੇਠ ਪਰਵਾਨ

ਚੜ੍ਹਾਇਆ। ਅਗਲੇ 20 ਸਾਲ ਆਪ ਜੀ ਬਾਬੇ ਬਕਾਲੇ ਦੇ ਭੋਰੇ ਵਿਚ ਅਕਾਲ-ਪੁਰਖ ਦੀ ਭੌਲੀ ਵਿਚ ਸਮਾਧੀ ਇਸਥਿਤ ਹੋਏ ਅਤੇ ਦੋ ਤੋਂ ਇਕ-ਜੋਤਿ ਹੋ ਗਏ ਤਾਂ ਕਿ ਸਮੇਂ ਸਿਰ ਜਗਤ ਦੀ ਕਲਿ ਕਲੂਖਤ ਨੂੰ ਧਰਮ ਦੀ ਚਾਦਰ ਬਣ ਕੇ ਢਕਣ ਦੇ ਸਮਰਥ ਹੋ ਜਾਣ ਅਤੇ ਭੈ-ਭੀਤ ਤੇ ਪੰਲੋ ਭੁਕ ਹੋਏ ਸੰਸਾਰ ਨੂੰ ਅੰਮ੍ਰਿਤ ਦੇ ਛੱਟਿਆਂ ਨਾਲ "ਹਰਿ ਕਾ ਰੂਪ" ਦਰਸਾਇਆ ਜਾ ਸਕੇ। ਜਦੋਂ ਸੰਗਤਾਂ ਨੇ ਭੋਰੇ ਵਿਚੋਂ ਨਿਕਲ ਕੇ ਖੁਲੇ ਦਰਸ਼ਨ ਦੀਦਾਰ ਲਈ ਪ੍ਰਾਰਥਨਾ ਕੀਤੀ ਤਾਂ ਨੂਰੀ ਤੇਗ ਬਹਾਦਰ ਜੀ ਨੇ ਸ਼ਬਦ ਸੰਗੀਤ ਦੀ ਤਸਵੀਰ ਦਾ ਲਿਸ਼ਕਾਰਾ ਦਿੱਤਾ ਅਤੇ ਸੁਰ ਤਾਲ ਵਿੱਚ ਬਝਵੇਂ ਬੋਲ ਆਪ ਜੀ ਦੇ ਮੁਖਾਰਬਿੰਦ ਤੋਂ ਗੂੰਜੇ :-

"ਸੋਰਠ ਮਹਲਾ ੯"

ਜੋ ਨਰੁ ਦੁਖ ਮੈ ਦੁਖ ਨਹੀਂ ਮਾਨੈ ॥ ੧ ॥
ਸੁਖ ਸਨੇਹ ਅਰ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ ॥ ਰਹਾਉ ॥
ਨਹ ਨਿੰਦਿਆ ਨਹ ਉਸਤਿਤ ਜਾਕੈ ਲੋਭ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥
ਕਾਮ ਕ੍ਰੋਧ ਜਿਹ ਪਰਸੈ ਨਾਹਿਨ ਤਿਹ ਘਟਿ ਬ੍ਰਹਮ ਨਿਵਾਸਾ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

"ਬਾਣੀ-ਗੁਰੂ" ਦਾ ਇਹ ਸੁਫੁੱਟ ਸੋਮਾ 1664 ਈਸਵੀ ਤੋਂ 1675 ਈਸਵੀ ਤਕ 11 ਸਾਲ 7 ਮਹੀਨੇ ਤੇ 9 ਦਿਨ ਇਸ ਔੜ ਦੇ ਮਾਰੇ ਸੰਸਾਰ ਨੂੰ ਅੰਮ੍ਰਿਤ ਨਾਲ ਸਿੰਚਾਰਦਾ ਰਿਹਾ। ਇਹ ਸਮਾਂ ਹਿੰਦੁਸਤਾਨ ਦੇ ਇਤਹਾਸ ਵਿਚ ਤਪਤ ਕਾਲ ਦਾ ਦ੍ਰਿਸ਼ ਪੇਸ਼ ਕਰ ਰਿਹਾ ਸੀ। ਦੇਸ਼ ਦਾ ਬਾਦਸ਼ਾਹ ਜੋ ਆਪਣੇ ਆਪ ਨੂੰ ਆਲਮਗੀਰ ਸਦਵਾਉਂਦਾ ਸੀ, ਕਠੋਰਤਾ, ਤਅੱਸਬ, ਜ਼ੁਲਮ ਤੇ ਕਿਬਰ-ਹੰਕਾਰ ਦਾ ਤਪਦਾ ਭੱਠ ਸੀ। ਉਸ ਦਾ ਕਲਾਕਾਰ ਬਾਪ ਸ਼ਾਹਜਹਾਨ, ਪੁੱਤਰ ਦੇ ਰਾਜ ਭਾਗ ਵਿਚ ਚੁਲੀ ਭਰ ਪਾਣੀ ਲਈ ਤਰਸਦਾ ਅੱਡੀਆਂ ਰਗੜਦਾ ਪ੍ਰਾਣ ਤਿਆਗ ਗਿਆ, ਉਸ ਦੇ ਸਕੇ ਭਰਾ ਜ਼ਲੀਲ ਹੋਏ ਤੇ ਨਿਮਾਣੀਆਂ ਕਬਰਾਂ ਵਿਚ ਸਦਾ ਲਈ ਸੌਂ ਗਏ; ਸਰਮਦ ਜੇਹੇ ਦਰਦ ਮੰਦ ਦਰਵੇਸ਼ ਸ਼ਾਹੀ ਮਸਜਿਦ ਦੇ ਸਾਹਮਣੇ ਖੂਨ

ਨਾਲ ਲੱਥ ਪੱਥ ਹੋ ਕੇ ਤੜਪ ਤੜਪ ਕੇ ਪ੍ਰਾਣ ਤਿਆਗ ਗਏ; ਕੋਮਲ ਹੁਨਰਾਂ ਦੇ ਮਾਲਕਾਂ ਸੰਗੀਤਕਾਰਾਂ ਤੇ ਸ਼ਾਇਰਾਂ ਦੀਆਂ ਮਿੱਠੀਆਂ ਅਵਾਜ਼ਾਂ ਦਮ ਤੋੜ ਗਈਆਂ ਅਤੇ ਨਿਤਾਣੀ ਤੇ ਨਿਮਾਣੀ ਹਿੰਦੂ ਤੇ ਸ਼ੀਆ ਪਰਜਾ ਦੇ ਕੁਰਲਾਟ ਨੇ ਕੁਦਰਤ ਦੇ ਵਰੋਸਾਏ ਭਾਰਤ ਦੇਸ਼ ਨੂੰ 'ਨਰਕ' 'ਦੋਜ਼ਖ' ਵਿਚ ਬਦਲ ਦਿੱਤਾ। ਤੰਗ-ਦਿਲੀ ਤੇ ਤਅੱਸਬ ਦੀ ਅਣਰਾਹੀ ਚੱਕੀ ਪਰਜਾ ਰੂਪੀ ਦਾਣਿਆਂ ਦਾ ਦਲੀਆ ਬਣਾ ਰਹੀ ਸੀ। ਇਸ ਸਮੇਂ ਬਾਹੁੜੀ ਕਰਨ ਵਾਲਾ ਗੁਰੂ ਤੇਗ ਬਹਾਦਰ ਆਪਣੀ ਮਿੱਠੀ ਤੇ ਝੀਣੀ ਆਵਾਜ਼ ਨਾਲ ਮੱਛੀ ਹੋ ਰਹੀ ਮਨੁੱਖਤਾ ਨੂੰ ਧਰਵਾਸ ਦੇ ਰਿਹਾ ਸੀ ਅਤੇ ਡਕੋ ਡੋਲੇ ਖਾਂਦਿਆਂ ਦੀ ਬਾਂਹਿ ਫੜ ਕੇ ਸਥਿਰਤਾ ਪਰਦਾਨ ਕਰਨ ਲਈ 'ਅਨੰਦ-ਪੁਰ' ਵਸਾ ਕੇ ਖਲਕਤ ਨੂੰ ਅਨੰਦ-ਧਾਮ ਦੀ ਮਧੁਰਤਾ ਬਖਸ਼ਣ ਲਈ ਸ਼ਬਦ ਉਚਾਰ ਰਿਹਾ ਸੀ ਤਾਂ ਜੋ ਨਿਆਸਰੇ ਲੋਕ ਸ਼ਬਦ ਦੀ ਥਮੀ ਦੇ ਸਹਾਰੇ ਖਲੋ ਸਕਣ। ਇਨ੍ਹਾਂ ਸ਼ਬਦਾਂ/ਸਲੋਕਾਂ ਦੀ ਗਿਣਤੀ 116 ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਸਵੇਂ ਗੁਰੂ ਨੇ ਸੰਕਲਣ ਕਰਕੇ ਪਾਵਨ ਬੀੜ ਨੂੰ ਸਾਖਿਆਤ ਰੂਪ ਵਿਚ "ਜਾਗਤ ਜੋਤਿ" ਗੁਰਦੇਵ ਕਹਿ ਕੇ ਨਮਸਕਾਰਿਆ ਤੇ ਭਵ-ਸਾਗਰ ਤੋਂ ਪਾਰ ਲੰਘਣ ਦਾ ਬੋਹਿਥ ਦ੍ਰਿੜ ਕਰਵਾਇਆ।

ਗੁਰੂ ਤੇਗ ਬਹਾਦਰ ਜੀ ਦੇ ਸ਼ਬਦਾਂ, ਸਲੋਕਾਂ ਤੇ ਜੀਵਨ ਸੰਘਰਸ਼ ਦਾ ਸਾਰ ਕਿਸੇ ਭਟ ਕਵੀ ਨੇ ਸੰਖੇਪ ਵਿਚ ਚਾਰ ਸਤਰਾਂ ਵਿਚ ਵਰਨਣ ਕੀਤਾ ਹੈ। ਇਸ ਦਾ ਅਨੁਵਾਨ "ਗੁਰੂ ਤੇਗ ਬਹਾਦਰ ਬੋਲਿਆ" ਹੈ। ਇਹ ਸ਼ਬਦ ਗਾਇਨ ਵੀ ਕੀਤਾ ਜਾਂਦਾ ਹੈ ਅਤੇ ਬਹੁਤ ਪਰਚਲਤ ਹੋ ਚੁੱਕਾ ਹੈ। ਗੁਰੂ ਜੀ ਦੇ ਜੀਵਨ ਦਰਸ਼ਨ ਨੂੰ ਇਸ ਨਾਲ ਆਰੰਭ ਕਰਨਾ ਅਤਿ ਢੁੱਕਵਾਂ ਹੈ :-

"ਚਿਤ ਚਰਨ ਕਮਲ ਕਾ ਆਸਰਾ, ਚਿਤ ਚਰਨ ਕਮਲ ਸੰਗ ਜੋੜੀਐ।
ਮਨ ਲੋਚੈ ਬੁਰਿਆਈਆਂ, ਗੁਰ ਸ਼ਬਦੀ ਇਹ ਮਨ ਹੋੜੀਐ॥
ਬਾਂਹ ਜਿਨਾਂ ਦੀ ਪਕੜੀਐ, ਸਿਰ ਦੀਜੈ ਬਾਂਹ ਨਾਂ ਛੋੜੀਐ।
ਤੇਗ ਬਹਾਦਰ ਬੋਲਿਆ ਧਰ ਪਈਐ ਧਰਮ ਨ ਛੋੜੀਐ॥"

ਇਹ ਸ਼ਬਦ ਸਾਰ ਰੂਪ ਵਿਚ ਕੁਝ ਸੰਕੇਤ ਦਿੰਦਾ ਹੈ। ਪਹਿਲਾ ਸੰਕੇਤ ਇਹ ਹੈ ਕਿ ਮਨੁੱਖ ਜੀਵਨ ਦਾ ਸਭ ਤੋਂ ਅਸਲ ਆਸਰਾ ਅਕਾਲ-ਪੁਰਖ ਦੇ ਚਰਨਾਂ ਦੀ ਟੇਕ ਹੈ ਅਤੇ ਕੋਈ ਸੰਸਾਰੀ ਟੇਕ ਇਸ ਦੇ ਤੁੱਲ ਨਹੀਂ। ਦੂਜਾ ਮਨੁੱਖੀ ਮਨ ਜੋ ਸਦਾ

ਚੰਚਲ-ਚਪਲ ਮੰਨਿਆ ਗਿਆ ਹੈ, ਉਸ ਨੂੰ ਰੋਕ ਕੇ ਰੱਖਣ ਦਾ ਉੱਤਮ ਸਾਧਨ ਗੁਰ-ਸ਼ਬਦ ਦਾ ਜਾਪ ਹੈ। ਤੀਜਾ, ਗੁਰ ਸ਼ਬਦ ਨਾਲ ਧੋਤਾ ਮਨੁ ਨਵਾਂ ਨਰੋਆ ਤੇ ਕਰਤਾਰੀ ਬਲ ਵਾਲਾ ਬਣ ਜਾਂਦਾ ਹੈ ਅਤੇ ਜਿਸ ਕਾਰਜ ਨੂੰ ਹੱਥ ਪਾਉਂਦਾ ਹੈ, ਸਫਲਤਾ ਪ੍ਰਾਪਤ ਕਰਦਾ ਹੈ। ਚੌਥਾ, ਮਨੁਖੀ ਧਰਮ ਸਾਥੀ ਮਨੁਖ ਨਾਲ ਸਥਾਈ ਤੇ ਸਦੀਵੀ ਵਫਾਦਾਰੀ ਨਿਭਾਉਣਾ ਹੈ ਅਤੇ ਪੰਜਵਾਂ ਸਿਰਜਨਹਾਰ ਦੀ ਸਿਰਜੀ ਖਲਕਤ ਦੀ ਚੁਪ ਚਾਪ ਰਹਿੰਦਿਆ ਸੇਵਾ ਕਰਦਿਆਂ ਪੂਰਾ ਹੋਣਾ ਅਸਲ ਮਾਨਵੀ ਧਰਮ ਹੈ ਅਤੇ ਇਹੋ ਹੀ ਸਫਲ ਜੀਵਨ ਦਾ ਲਕਸ਼ ਹੈ। ਇਹ ਬੁਨਿਆਦੀ ਨੁਕਤੇ ਹਨ ਜੋ ਗੁਰਬਾਣੀ ਤੇ ਉਨਾਂ ਦੇ ਬੇਮਿਸਾਲ ਸਾਕੇ ਦੀ ਧੁਨੀ ਪੇਸ਼ ਕਰਦੇ ਹਨ।

ਗੁਰੂ ਤੇਗ ਬਹਾਦਰ ਜੀ ਸਾਰੇ ਜਗਤ ਨੂੰ ਅਕਾਲ-ਪੁਰਖ ਦਾ ਪਾਸਾਰਾ ਮੰਨਦੇ ਹਨ। ਇਹ ਬਹੁ ਰੰਗਾ, ਬਹੁ ਭਾਂਤਾ, ਬਹੁ ਰੂਪਾ ਸੰਸਾਰ ਮਾਲਕ ਦਾ ਵਰਾਟ ਸਰੂਪ ਹੈ। ਉਹ ਸਭ ਵਿਚ ਰਮਿਆ ਹੋਇਆ ਹੈ ਅਤੇ ਸਭ ਤੋਂ ਨਿਆਰਾ ਵੀ ਹੈ। ਉਸ ਦੀ ਕਲਾ ਸਮਝ ਵਿਚ ਨਹੀਂ ਆ ਸਕਦੀ ਪਰ ਉਸ ਦੇ ਚਰਨਾਂ ਵਿਚ ਚਿਤ ਲਾਉਣ ਨਾਲ ਸਾਂਤਵਨਾ ਪਰਾਪਤ ਹੋ ਜਾਂਦੀ ਹੈ।

ਰਾਗ ਬਿਹਾਗੜਾ ਮਹਲਾ ੯

"ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥ ੧ ॥
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥
ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥ ੨ ॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ ॥ ੧ ॥ ੨ ॥

ਜੇ ਅਕਾਲ-ਪੁਰਖ ਦੇ ਰਚਨਾਂ ਵਿਚ ਚਿਤ ਲਾਉਣ ਦੀ ਬਜਾਏ ਇਹ ਮਨੁੱਖ ਜਗਤ ਦੇ ਪਸਾਰੇ ਅਰਥਾਤ ਪਸਰੀ ਮਾਇਆ ਦੇ ਅੜਿੱਕੇ ਆ ਜਾਵੇ ਤਾਂ ਚਪਲ ਮਨ ਸ਼ਾਂਤ ਹੋਣ ਦੀ ਬਜਾਏ ਅਸਾਂਤੀ ਦੇ ਚੱਕਰ ਵਿਚ ਫਸ ਜਾਂਦਾ ਹੈ ਅਤੇ ਮਾਇਆ ਦੇ

ਲਾਲਚ ਵਿਚ ਬੱਝ ਕੇ ਕਰਮਜਾਲ ਵਿਚ ਅਜਿਹਾ ਉਲਝਦਾ ਹੈ ਕਿ ਜਿਸ ਦਾ ਪੈਰ ਹੀ ਨਹੀਂ ਲੱਭਦਾ। ਇਹ ਬਾਬੇ ਬਕਾਲੇ ਦਾ ਪਹਿਲਾ ਉਪਦੇਸ਼ ਸੀ ਜੋ ਸਿੱਖਾਂ ਪ੍ਰਤੀ ਸਤਿਗੁਰੂ ਨੇ ਧਰਮ ਦੀ ਵਿਆਖਿਆ ਕਰਦਿਆਂ ਦ੍ਰਿੜ ਕਰਵਾਇਆ। ਬਾਬੇ ਬਕਾਲੇ ਵਿਚ ਗੁਰਿਆਈ ਦੇ ਦਾਹਵੇਦਾਰਾਂ ਨੇ ਧਰਮ ਦੇ ਨਾਂ ਉਤੇ 22 ਦੁਕਾਨਾਂ ਚਲਾਈਆਂ ਹੋਈਆਂ ਸਨ ਅਤੇ ਧਰਮ ਦੇ ਨਾਂ ਉਤੇ ਈਰਖਾ ਦਾ ਸੌਦਾ ਵੇਚ ਰਹੇ ਸਨ। ਜਦੋਂ ਮੱਖਣ ਸ਼ਾਹ ਦੀ ਬਾਰੀਕ ਬੀਨ ਅੱਖ ਨੇ ਗੁਰੂ ਪਛਾਣ ਕੇ 'ਗੁਰੂ ਲਾਧੋ ਰੇ' ਦਾ ਪਛੂ ਫੇਰਿਆ ਤਾਂ ਅਖੌਤੀ ਧਰਮ ਦੀਆਂ ਦੁਕਾਨਾਂ ਫਿੱਕੀਆਂ ਪੈਣ ਲੱਗੀਆਂ, ਧੀਰ ਮਲ ਦੇ ਹਿਰਦੇ ਵਿਚ ਈਰਖਾ ਦੀ ਅੱਗ ਦੇ ਭਾਂਬੜ ਬਲ ਉੱਠੇ ਅਤੇ ਉਸ ਦੇ ਇਸ਼ਾਰੇ ਉਤੇ ਸ਼ੀਹੇਂ ਮਸੰਦ ਦੇ ਧਾੜਵੀਆਂ ਨੇ ਗੁਰੂ ਤੇਗ ਬਹਾਦਰ ਜੀ ਦੇ ਘਰ ਉੱਤੇ ਧਾਵਾ ਬੋਲ ਦਿੱਤਾ। ਸਾਮਾਨ ਲੁੱਟ ਲਿਆ, ਸਤਿਗੁਰਾਂ ਉੱਤੇ ਗੋਲੀ ਚਲਾਈ ਤੇ ਨਿਰਾਦਰੀ ਦੇ ਕੌੜੇ ਬੋਲ ਬੋਲੇ। ਧਰਮ ਦੀ ਮੂਰਤ ਤਾਂ ਸ਼ਾਂਤ ਰਹੇ ਪਰ ਸਿੱਖਾਂ ਤੋਂ ਇਹ ਵੇਖ ਸੁਣ ਕੇ ਚੁੱਪ ਨਾਂ ਰਿਹਾ ਗਿਆ। ਭਾਈ ਮੱਖਣ ਸ਼ਾਹ ਤੇ ਹੋਰ ਸ਼ਰਧਾਲੂਆਂ ਨੇ ਧੀਰ ਮੱਲ ਦੇ ਡੇਰੇ ਉੱਤੇ ਜਵਾਬੀ ਧਾਵਾ ਕਰ ਦਿੱਤਾ। ਸਾਰਾ ਸਾਮਾਨ ਮੋੜ ਲਿਆ, ਸਗੋਂ ਉਸ ਦਾ ਸਮਾਨ ਵੀ ਖੋਹ ਖਿੱਚ ਲਿਆ ਅਤੇ ਸ਼ੀਹੇ ਮਸੰਦ ਨੂੰ ਮੁਸ਼ਕਾਂ ਬੰਨ੍ਹ ਕੇ ਸਤਿਗੁਰੂ ਦੇ ਪੇਸ਼ ਕੀਤਾ। ਧਰਮ ਮੂਰਤ ਤੇ ਦਇਆ ਸਰੂਪ ਸਤਿਗੁਰੂ ਬਾਣੀ ਰੂਪ ਹੋ ਕੇ ਬੋਲੇ। ਇੱਕ ਇੱਕ ਪਰਾਈ ਵਸਤ ਵਾਪਸ ਕਰਾਈ, ਸ਼ੀਹੇ ਮਸੰਦ ਦੀਆਂ ਮੁਸ਼ਕਾਂ ਖੁਲਵਾ ਦਿੱਤੀਆਂ ਅਤੇ ਹਰ ਦੋਸ਼ੀ ਦੇ ਦੋਸ਼ ਨੂੰ ਖਿਮਾਂ ਦੁਆਰਾ ਅਣਡਿੱਠ ਕਰਨ ਲਈ ਪਰੇਰਿਆ ਅਤੇ ਪ੍ਰਾਣੀ ਮਾਤਰ ਨੂੰ ਮਾਇਆ ਦੇ ਜਾਲ ਤੋਂ ਆਪੋ ਆਪਣਿਆਂ ਮਨਾਂ ਨੂੰ ਬਚਾਣ ਲਈ ਸਮਝਾਇਆ ਤਾਂ ਜੋ ਅਮੁੱਲ ਮਨੁੱਖਾ ਜਨਮ ਬਿਰਥਾ ਨਾ ਜਾਏ :–

ਜੈਤਸਰੀ ਮਹਲਾ ੯ "ਕਾਫੀ"
ਭੂਲਿਓ ਮਨ ਮਾਇਆ ਉਰਝਾਇਓ
ਜੋ ਜੋ ਕਰਮ ਜੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥੧॥ਰਹਾਉ॥
ਸਮਝ ਨ ਪਰੀ ਬਿਖੈਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥
ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥
ਰਤਨ ਰਾਮੁ ਘਟ ਹੀ ਕੇ ਭੀਤਰਿ ਤਾਂ ਕੋ ਗਿਆਨ ਨਾ ਪਾਇਓ ॥
ਜਨ ਨਾਨਕ ਭਗਵੰਤ ਭਜਨ ਬਿਨੁ ਬਿਰਥਾ ਜਨਮ ਗਵਾਇਓ ॥ ੨ ॥ ੧ ॥

ਭੁੱਲਾ ਮਨ 'ਰਾਮ ਰਤਨ' ਤੋਂ ਵਿਰਵਾ ਰਹਿ ਜਾਂਦਾ ਹੈ ਅਤੇ ਅਸਥਿਰ ਮਨ ਆਤਮਾ ਦੀ ਲਸ਼ਕ ਨਾਲ ਰੰਗੀਜ ਜਾਂਦਾ ਹੈ। ਮਨੁੱਖ ਜਾਮੇ ਵਿਚ 'ਮਨ' ਸਰੀਰ ਤੇ ਆਤਮਾ ਵਿਚਾਲੇ ਚਪਲ ਰੂਪ ਵਿਚ ਰਹਿੰਦਾ ਹੈ। ਜੇ ਇਹ ਸਰੀਰ ਨਾਲ ਜੁੜਦਾ ਹੈ ਤਾਂ ਚਲਾਇਮਾਨ ਬਣ ਜਾਂਦਾ ਅਤੇ ਜੇ ਆਤਮਾ ਨਾਲ ਜੁੜਦਾ ਹੈ ਤਾਂ ਜੋਤਿ ਸਰੂਪ ਹੋ ਜਾਂਦਾ ਹੈ। ਸਲੋਕਾਂ ਦੇ ਆਰੰਭ ਦੇ ਤਿੰਨੇ ਸਲੋਕ ਮਨ ਨੂੰ ਸਹੀ ਮਾਰਗ ਦਰਸਾਉਂਦੇ ਹਨ :–

ਗੁਨ ਗੋਬਿੰਦ ਗਾਇਓ ਨਹੀਂ ਜਨਮ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜ ਮਨਾ ਜਿਹਿ ਬਿਧਿ ਜਲਿ ਕੋ ਮੀਨ ॥ ੧ ॥
ਬਿਖਿਅਨ ਸਿਉਂ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ ॥
ਕਹੁ ਨਾਨਕ ਭਜ ਹਰਿ ਮਨਾ ਪਰੈ ਨ ਜਮ ਕੀ ਫਾਸ ॥ ੨ ॥
ਤਰਨਾਪੋ ਇਉਂ ਹੀ ਗਇਓ ਲੀਓ ਜਰਾ ਤਨੁ ਜੀਤ ॥
ਕਹੁ ਨਾਨਕ ਭਜਿ ਹਰਿ ਮਨਾ, ਅਉਧ ਜਾਤ ਹੈ ਬੀਤਿ ॥ ੩ ॥

ਮਨ ਨੂੰ ਸੂਝ ਪਰਾਪਤ ਕਰਕੇ ਸਹੀ ਮਾਰਗ ਅਖਤਿਆਰ ਕਰਨ ਲਈ ਪਰਾਪਤੀ ਦੀ ਮੰਜ਼ਲ ਦਾ ਝਲਕਾਰਾ ਅਗਲੇ ਸਲੋਕਾਂ ਵਿਚ ਦੇਂਦੇ ਹਨ ਤਾਂ ਜੋ ਮਨੁੱਖ ਸਹੀ ਸੇਧ ਧਾਰਨ ਕਰ ਸਕੇ ਅਤੇ ਸਫਲ ਜੀਵਨ ਦੀ ਮਹਾਨ ਪਰਾਪਤੀ ਅਰਥਾਤ 'ਬ੍ਰਹਮ–ਨਿਵਾਸ' ਹਾਸਿਲ ਕਰ ਸਕੇ।

ਸੁਖ ਦੁਖ ਜਿਹ ਪਰਸੈ ਨਹੀਂ ਲੋਭ ਮੋਹਿ ਅਭਿਮਾਨ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤ ਭਗਵਾਨ ॥ ੩ ॥
ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨ ॥
ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੪ ॥
ਹਰਖ ਸੋਗ ਜਾ ਕੈ ਨਹੀਂ ਬੈਰੀ ਮੀਤ ਸਮਾਨਿ ॥
ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥ ੧੫ ॥
ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ ॥ ੧੬ ॥
ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥ ੧੭ ॥

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸ ॥ ੧੮ ॥

ਮਨ ਦੀ ਸਥਿਰਤਾ ਦੇ ਇਸ ਸੁਨਹਿਰੇ ਪਾਸੇ ਨੂੰ ਪਰਪਕਤਾ ਨਾਲ ਦ੍ਰਿੜ ਕਰਾਉਣ ਲਈ ਦੂਜੇ ਪਾਸੇ ਅਸਥਿਰ ਮਨ ਦੀ ਡਾਵਾਂ ਡੋਲ ਅਵਸਥਾ ਨੂੰ ਵੀ ਉਘਾੜਦੇ ਹਨ ਤਾਂ ਜੋ ਮਨੁੱਖ ਬਿਬੇਕ ਨਾਲ ਅਸਲ ਨਿਸ਼ਾਨੇ ਨੂੰ ਅਪਣਾਉਣ ਦਾ ਨਿਰਣਾ ਕਰ ਸਕੇ ।

ਰਾਗ ਆਸਾ ਮਹਲਾ ੯ ॥

(ੳ) ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭ ਗ੍ਰਸਿਓ ਦਸਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥੧॥ਰਹਾਉ॥
ਸੁਖ ਕੈ ਹੇਤਿ ਬਹੁਤ ਦੁਖ ਪਾਵਤ ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥੧॥
ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥ ੨ ॥

ਧਨਾਸਰੀ ਮਹਲਾ ੯ ॥

(ਅ) ਅਬ ਮੈ ਕਉਨ ਉਪਾਉ ਕਰਉ ॥
ਜਿਹ ਬਿਧ ਮਨ ਕੋ ਸੰਸਾ ਚੂਕੈ ਭਉ ਨਿਧਿ ਪਾਰਿ ਪਰਉ ॥੧॥ ਰਹਾਉ ॥
ਜਨਮ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਕ ਡਰਉ ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ ॥ ੧ ॥
ਗੁਰਮਤਿ ਸੁਨਿ ਕਛੁ ਗਿਆਨ ਨ ਉਪਜਿਓ ਪਸੁ ਜਿਉ ਉਦਰ ਭਰਉ ॥
ਕਹੁ ਨਾਨਕ ਪ੍ਰਭ ਬਿਰਦੁ ਪਛਾਨਉ ਤਬ ਹਉ ਪਤਤ ਤਰਉ ॥
॥ ੪ ॥ ੯ ॥ ੧੩ ॥

ਇਸ ਅਸਥਿਰ ਅਵਸਥਾ ਨੂੰ ਜੋ ਖਾਲਸ ਦੁੱਖ ਰੂਪ ਹੈ, ਬਦਲਣ ਲਈ ਸੁਖ ਦੇ ਸਾਧਨ ਦੀ ਸੂਹ ਦੇਂਦੇ ਹਨ । ਇਹ ਸਾਧਨ ਇਕੋ ਇਕ ਹੈ । ਇਸ ਦਾ ਕੋਈ ਹੋਰ ਬਦਲ ਨਹੀਂ ਹੈ । ਜਿੰਨੇ ਭਟਕਦੇ ਫਿਰਦੇ ਰਹੇ, ਉਨਾਂ ਦੇ ਹਵਾਲੇ ਦੇ ਕੇ ਥਾਲੀ ਦੇ ਪਾਣੀ ਵਾਂਗ ਡੋਲਦੇ ਮਨ ਨੂੰ ਭਰੋਸੇ ਦੀ ਔਸ਼ਧੀ ਬਖਸ਼ਦੇ ਹਨ :

ਮਾਰੂ ਮਹੱਲਾ ੯ ॥

ਹਰ ਕੋ ਨਾਮ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲ ਉਧਰਿਓ ਗਨਕਾ ਹੂ ਗਤਿ ਪਾਈ ॥੧॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ ॥
ਤਾਂ ਕੋ ਦੂਖ ਹਰਿਓ ਕਰਨਾ ਮੈ ਆਪਨੀ ਪੈਜ ਬਢਾਈ ॥ ੧ ॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈਂ ਇਹੀ ਭਰੋਸੇ ਗਹੀ ਆਨ ਸਰਨਾਈ ॥ ੨ ॥ ੧ ॥

ਸ਼ਰਨਾਈ ਦੀ ਪਰਾਪਤੀ ਨਾਲ ਆਈ ਸਥਿਰਤਾ ਨੂੰ ਬੜੀ ਰੋਚਕ ਭਾਸ਼ਾ ਵਿਚ ਖੁਸ਼ੀ ਦੇ ਰਾਗ ਬਸੰਤ ਵਿੱਚ ਇਸ ਤਰਾਂ ਪਰਗਟਾਉਂਦੇ ਹਨ :-

ਬਸੰਤ ਮਹਲਾ ੯ ॥

ਮਾਈ ਮੈਂ ਧਨ ਪਾਇਓ ਹਰਿ ਨਾਮ ॥
ਮਨ ਮੇਰੋ ਧਾਵਨ ਤੇ ਛੂਟਿਓ ਕਰ ਬੈਠੋ ਬਿਸਰਾਮੁ ॥ ੧ ॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਇਹ ਪਰਸਿ ਨ ਸਾਕੈ ਗਹੀ ਭਗਤ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਗਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥ ੩ ॥

ਇਹ ਸ਼ਬਦ ਤੇ ਸਲੋਕ ਮਾਨਸਿਕ ਰੋਗ, ਤਸ਼ਖੀਸ਼ ਤੇ ਇਲਾਜ ਦੀ ਕਹਾਣੀ ਉਲੀਕਦੇ ਹਨ । ਬਸੰਤ ਰਾਗ ਦਾ ਅੰਤਲਾ ਸ਼ਬਦ ਤੰਦਰੁਸਤੀ ਦਾ ਨਿਖਾਰ ਪੇਸ਼ ਕਰਦਾ ਹੈ । ਤੰਦਰੁਸਤੀ ਵਰਣਨ ਦੀ ਮੁਥਾਜ ਨਹੀਂ ਹੁੰਦੀ । ਇਹ ਖਿੜੇ ਫੁੱਲ ਵਾਂਗ ਅੱਖਾਂ ਨੂੰ ਆਪ ਹੀ ਮੋਹ ਲੈਂਦੀ ਹੈ । ਕਈ ਪਾਠਕ ਵੈਰਾਗ ਵਾਲੇ ਸ਼ਬਦਾਂ-ਸਲੋਕਾਂ ਦੀ ਬਹੁਤਾਤ ਕਾਰਣ ਗੁਰੂ ਤੇਗ਼ ਬਹਾਦਰ ਜੀ ਨੂੰ 'ਵੈਰਾਗ ਮੂਰਤ' ਲਿਖ ਦੇਂਦੇ ਹਨ । ਗੁਰੂ ਤੇਗ਼ ਬਹਾਦਰ ਵੈਰਾਗ ਤੇ ਅਨੁਰਾਗ ਦਾ ਸੁਮੇਲ ਸਨ । ਉਹ ਉਲਝੇ ਮਨ ਨੂੰ ਉਖੇੜ ਤੋਂ ਛੁਟਕਾਰਾ ਦਵਾ ਕੇ ਸੁਯੋਗ ਥਾਂ ਜੋੜਨਹਾਰ ਸਨ; ਦੁੱਖ ਤੋਂ

ਛੁਡਾ ਕੇ ਸੁਖ-ਸਾਗਰ ਦੀ ਤਾਰੀ ਬਖਸ਼ਣਹਾਰ ਸਨ; ਦੁਬਿਧਾ ਤੋਂ ਕੱਢ ਕੇ ਸਥਿਰਤਾ ਦੇਣਹਾਰ ਸਨ; ਕੰਡਿਆਲੀ ਡੰਡੀ ਜਾਂਦੇ ਨੂੰ ਬਾਂਹਿ ਤੋਂ ਫੜ ਗਾਡੀ ਰਾਹ-ਉੱਤੇ ਪਾਉਣ ਵਾਲੇ ਸਨ।

ਉਨ੍ਹਾਂ ਦੇ ਸਲੋਕਾਂ ਦੇ ਪਾਠ ਉਪਰੰਤ ਬਹੁਤੇ ਦੁਨੀਆਂ-ਦਾਰ ਜੋ ਮਰਨਿਆਂ ਪਰਨਿਆਂ ਉਤੇ ਸਲੋਕ ਸੁਣਨ ਲਈ ਜੁੜਦੇ ਹਨ, ਮੂੰਹ ਲਮਕਾ ਕੇ ਉੱਠਦੇ ਹਨ ਅਤੇ ਉਨਾਂ ਦੇ ਲੱਟ ਲੱਟ ਕਰਦੇ ਪ੍ਰਚੰਡ ਜੀਵਨ ਸੰਦੇਸ਼ ਦੀ ਸੁਨਹਿਰੀ ਝਲਕ ਦਾ ਨਜ਼ਾਰਾ ਨਹੀਂ ਮਾਣਦੇ। ਇਸ ਰਹੱਸ ਦਾ ਮਾਨਣਾ ਅਤਿ ਜ਼ਰੂਰੀ ਹੈ ਤਾਂ ਹੀ ਦੁਖ-ਨਿਵਾਰਣ ਗੁਰੂ ਦੇ ਸੰਦੇਸ਼ ਦੀ ਛੁਹ ਪਰਾਪਤ ਹੋ ਸਕਦੀ ਹੈ :–

',ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ।
ਕਹੁ ਨਾਨਕ ਥਿਰੁ ਕਛੁ ਨਹੀਂ ਸੁਪਨੇ ਜਿਉਂ ਸੰਸਾਰਿ ॥ ੫੦ ॥

ਚਿੰਤਾ ਤਾਂ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ ॥ ੫੧ ॥

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥ ੫੨ ॥

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥ ੫੩ ॥

ਪਹਿਲੀਆ ਸਤ ਪੰਕਤੀਆਂ ਵਿਚ ਬਿਨਸਹਾਰ ਜਗਤ ਦੀ ਤਸਵੀਰ ਹੈ, ਜੋ ਬਦਲਦਾ ਹੈ, ਅਸਥਿਰ ਹੈ, ਚਲਾਇਮਾਨ ਹੈ ਅਤੇ ਇਸ ਕਾਰਣ ਜੰਜਾਲ ਹੈ। ਅਠਵੀਂ ਪੰਕਤੀ ਵਿਚ 'ਓਟ' ਲੈਣ ਦੀ ਪਰੇਰਨਾ ਹੈ, ਜੋ ਇਲਾਜ ਹੈ ਅਤੇ ਅਗਲੇ ਸਲੋਕ ਵਿਚ ਪੂਰਨ ਜਿੱਤ ਦਾ ਲਿਸ਼ਕਾਰ ਹੈ :–

"ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥ ੫੪ ॥"

ਸਲੋਕਾਂ ਦੀ ਸਮਾਪਤੀ ਤੋਂ ਪਹਿਲਾਂ ਪੰਕਤੀਆਂ ਦੀ ਮਾਤਰਾ ਵਿਚ ਵੀ ਫਰਕ ਪੈ ਗਿਆ ਹੈ। ਤਾਂ ਜੋ ਜਿੱਤ ਹਾਰ ਉਤੇ ਭਾਰੂ ਨਜ਼ਰ ਆਵੇ, ਚੜ੍ਹਦੀ ਕਲਾ ਦਰਿੰਦੀ

ਕਲਾ ਦਾ ਰੁਖ ਬਦਲ ਦੇਵੇ ਅਤੇ ਰੋਸ਼ਨੀ ਅਨੇਰੇ ਦੇ ਮੂੰਹ ਨੂੰ ਉਜਿਆਲਾ ਬਣਾ ਦੇਵੇ :–

ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘੁਨਾਥੁ ॥ ੫੫ ॥

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥ ੫੬ ॥

ਰਾਮ ਨਾਮੁ ਉਰਿ ਮੈ ਗਹਿਓ ਜਾਕੈ ਸਮ ਨਹੀਂ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥ ੫੭ ॥

ਪਹਿਲੀ ਪੰਕਤੀ ਵਿਚ ਚਲਾਇਮਾਨ ਦੀ ਝਾਤ ਹੈ, ਦੋ ਪੰਕਤੀਆਂ ਵਿਚ ਸਦੀਵ ਦਾ ਵਰਨਣ ਹੈ ਜੋ 'ਨਾਮ' ਹੈ, 'ਸਾਧੂ', 'ਗੁਰ' ਹੈ ਅਤੇ ਅਖੀਰਲੀਆਂ ਦੋ ਪੰਕਤੀਆਂ ਵਿਚ ਸਾਰੇ ਸੰਕਟਾਂ ਨੂੰ ਸਮੇਟ ਦਿੱਤਾ ਹੈ ਅਤੇ ਕਰੋੜਾਂ ਸੂਰਜਾਂ ਤੋਂ ਉਜਿਆਰੇ ਦਰਸ਼ਨ ਨੂੰ ਸਾਖਿਆਤ ਕਰ ਦਿੱਤਾ ਗਿਆ ਹੈ। ਇਹ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਸੰਦੇਸ਼ ਹੈ ਜੋ ਅੱਖਾਂ ਨੂੰ ਤਾਜ਼ਗੀ, ਮਨ ਨੂੰ ਸਹਿਜ ਤੇ ਮਨੁੱਖੀ ਜੋਤਿ ਨੂੰ ਪ੍ਰਚੰਡ ਜੋਤਿ ਵਿਚ ਅਭੇਦਤਾ ਬਖਸ਼ਦਾ ਹੈ। ਇਹ ਅਨੁਰਾਗ ਹੈ–ਵੈਰਾਗ ਨਹੀਂ ਅਨੁਰਾਗ ਮਨੁੱਖ ਨੂੰ ਮਨੁੱਖ ਨਾਲ ਜੋੜਦਾ ਹੈ, ਮਨੁੱਖ ਨੂੰ ਭਾਈਚਾਰੇ ਵਿਚ ਖਿੜਾਉਂਦਾ ਹੈ ਅਤੇ ਸਾਂਝੀ ਮਨੁੱਖਤਾ ਨੂੰ ਸਿਰਜਨਹਾਰ ਦੀ ਮਾਲਾ ਵਿਚ ਬਦਲਦਾ ਹੈ।

ਇਸ ਤਰ੍ਹਾਂ ਜੀਵਨ ਦਰਸ਼ਨ ਦੇ ਪਹਿਲੇ ਤਿੰਨ ਸੰਕੇਤ ਕਿ ਮਨੁੱਖੀ ਜੀਵਨ ਦੀ ਸਫਲਤਾ ਲਈ ਅਸਲ ਆਸਰਾ ਅਕਾਲ ਪੁਰਖ ਦੇ ਚਰਨਾਂ ਵਿਚ ਚਿਤ ਨੂੰ ਲਾਉਣਾ ਹੈ, ਦੂਜਾ ਚੰਚਲ ਮਨ ਮਾਇਆ ਜਾਲ ਵਿਚ ਭਟਕਦਾ ਰਹਿੰਦਾ ਹੈ ਤੇ ਦੁਆਰੇ ਦੁਆਰੇ ਡੋਲਣ ਵਾਲਾ ਤੇ ਕੱਖੋਂ ਹੌਲਾ ਹੁੰਦਾ ਹੈ ਅਤੇ ਤੀਜਾ ਜੇਕਰ ਇਹ ਮਨ ਸ਼ਬਦ ਰਾਹੀਂ ਠਹਿਰ ਠਿੰਬਰ ਜਾਵੇ ਤਾਂ ਇਹ ਕਰਤਾਰੀ ਸ਼ਕਤੀਆਂ ਦਾ ਵਾਰਿਸ, ਬਲਵਾਨ ਤੇ ਸਭ ਕੁਝ ਸੁਆਰਨ ਯੋਗ ਹੋ ਜਾਂਦਾ ਹੈ। ਇਹ ਤਿੰਨੇ ਸੰਕੇਤ ਗੁਰੂ ਜੀ ਦੇ ਸ਼ਬਦਾਂ/ਸਲੋਕਾਂ ਵਿਚੋਂ ਬਲੌਰਾਂ ਵਾਂਗ ਡਲ੍ਹਕਦੇ ਹਨ। ਰਹੀ ਗੱਲ ਅਜੇਹੇ ਸਥਿਰ ਮਨ ਦੇ ਵਰਤੋਂ ਵਿਹਾਰ ਦੀ। ਇਹ ਤਾਂ ਬਾਣੀ ਵਿਚੋਂ ਸਪਸ਼ਟ ਹੀ ਝਲਕਦਾ ਹੈ ਕਿ ਮਨੁੱਖ ਜਾਮੇ ਨੂੰ ਗੁਰੂਆਂ ਨੇ ਸਭ ਤੋਂ ਸਰੇਸ਼ਟ ਮੰਨਿਆ ਹੈ ਅਤੇ ਹਰ

ਮਨੁੱਖ ਦੇ ਅੰਦਰ ਹਰੀ ਦਾ ਟਿਕਾਣਾ ਦ੍ਰਿੜ ਕਰਾਇਆ ਹੈ ਅਤੇ ਇਸ ਮਾਨਸ ਦੇਹ ਨੂੰ ਪਰਾਪਤੀ ਦਾ ਸਮਾਂ ਦੱਸਿਆ ਹੈ।

ਸੋਰਠਿ ਮਹੱਲਾ ੯

ਮਨ ਰੇ ਕਉਨ ਕੁਮਤਿ ਤੈ ਲੀਨੀ ॥
ਪਰਦਾਰਾ ਨਿੰਦਿਆ ਰਸਿ ਰਚਿਓ ਰਾਮ ਭਗਤਿ ਨਹਿ ਕੀਨੀ॥ ੧ ॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਿਨ ਧਨ ਜੋਰਨ ਕਉ ਧਾਇਆ ॥ ੧ ॥
ਅੰਤਿ ਸੰਗ ਕਾਹੂ ਨਹੀਂ ਦੀਨਾ ਬਿਰਥਾ ਆਪੁ ਬੰਧਾਇਆ ॥ ੧ ॥
ਨਾ ਹਰਿ ਭਜਿਓ ਨ ਗੁਰੁ ਜਨੁ ਸੇਵਿਓ ਨਹਿ ਉਪਜਿਓ ਕਛੁ ਗਿਆਨਾ ॥
ਘਟਿ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥ ੨ ॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀਂ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥ ੩ ॥

ਇੰਨੀ ਅਮੁੱਲ ਦੇਹੀ ਜਿਸ ਵਿਚ ਮੁਕੰਮਲ ਪਰਾਪਤੀ ਦਾ ਅਵਸਰ ਹੈ ਜੇ ਬਰਬਾਦ ਜਾਂਦੀ ਹੋਵੇ ਤੇ ਭੈ ਵਿਚ ਖੁਰਦੀ ਹੋਵੇ, ਕਾਮਿ ਕ੍ਰੋਧ ਦੀ ਕੁਠਾਲੀ ਵਿਚ ਗਲਦੀ ਹੋਵੇ, ਅਸਲੀਅਤ ਨਾ ਜਾਨਣ ਕਰ ਕੇ ਘੱਟੇ ਵਿਚ ਰੁਲਦੀ ਹੋਵੇ ਤਾਂ ਜਾਗੀ ਹੋਈ ਆਤਮਾ ਦਯਾ-ਧਰਮ ਦੀ ਮੂਰਤ ਬਣ ਕੇ ਬਿਗਾੜਨ ਵਾਲੀਆ ਦੇਹਾਂ ਤੇ ਬਿਗੜਨ ਵਾਲੀਆਂ ਦੇਹਾਂ ਦੇ ਦਰਮਿਆਨ ਆ ਕੇ ਵਿਚੋਲਗੀ ਕਰਦੀ ਹੈ ਅਤੇ ਧੁਰੋ ਤੋਂ ਹਿਲੇ ਹੋਏ ਮਨੁੱਖਾਂ ਨੂੰ ਸਥਿਰ ਮਾਰਗ ਉੱਤੇ ਲਿਆਉਣ ਲਈ ਪਰ-ਉਪਕਾਰੀ ਬਣ ਜਾਦੀ ਹੈ। ਨਿਤਾਣੇ ਨੂੰ ਤਾਣ ਦੇਣਾ, ਨਿਆਸਰੇ ਨੂੰ ਆਸਰਾ ਦੇਣਾ, ਨਿਮਾਣੇ ਨੂੰ ਮਾਣ ਦੇਣਾ, ਨਿਥਾਵੇਂ ਨੂੰ ਥਾਂ ਦੇਣਾ ਅਤੇ ਕਿਥਰ ਨੂੰ ਲਚਕਾਉਣਾ, ਹੈਂਕੜ ਨੂੰ ਨਿਹੁੜਾਉਣ, ਕਠੋਰਤਾ ਨੂੰ ਨਰਮੀ ਬਖਸ਼ਣਾ ਤੇ ਸੰਕੀਰਣਤਾ ਨੂੰ ਵਿਸ਼ਾਲਤਾ ਦੀ ਰੋਸ਼ਨੀ ਪਰਦਾਨ ਕਰਨਾ ਪਰਉਪਕਾਰੀ ਦੇ ਕਰਤੱਵ ਹਨ। ਪਰਉਪਕਾਰੀ ਦੀ ਛੋਹ ਸਾਰਿਆਂ ਦੇ ਦੁਖ-ਨਿਵਾਰਣ ਵਾਲੀ ਛੋਹ ਹੁੰਦੀ ਹੈ। ਇਹ ਹਰ ਕਿਸੇ ਦੀ ਬੰਦ ਖਲਾਸੀ ਕਰਦੀ ਹੈ ਅਤੇ ਸਦੈ ਕੈਦ ਵਿਚ ਫਸੀਆਂ ਹੋਈਆਂ ਆਤਮਾਵਾਂ ਨੂੰ ਪਰਮ-ਆਤਮਾ ਨਾਲ ਅਭੇਦਤਾ ਬਖਸ਼ਦੀ ਹੈ। ਇਹ ਪਾਵਨ ਛੋਹ ਵਿਸ਼ਵ-ਵਿਆਪੀ ਹੈ। ਸਮੇਂ ਸਥਾਨ ਦੇ ਘੇਰੇ ਵਿਚ ਘਿਰਨ ਵਾਲੀ ਨਹੀਂ ਹੈ। ਜਗਤ ਨੂੰ ਇਹ ਛੋਹ "ਗੁਰੂ ਤੇਗ ਬਹਾਦਰ-ਧਰਮ ਦੀ ਚਾਦਰ" ਨੇ ਬਖਸ਼ੀ ਸੀ। ਇਸੇ ਵੱਲ ਸੰਕੇਤ ਕਰਕੇ ਰੋਥੇ

ਚਿਨ ਨੂੰ ਇਉਂ ਉਭਾਰਿਆ ਹੈ :

"ਬਾਂਹ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ।"

ਜਿਵੇਂ ਪਹਿਲਾਂ ਦੱਸਿਆ ਜਾ ਚੁਕਾ ਹੈ ਕਿ 17 ਵੀਂ ਸਦੀ ਦੇ ਪਿਛਲੇ ਅੱਧ ਵਿਚ ਭਾਰਤੀ ਜਨਤਾ ਨਿਮਾਣੀ ਤੇ ਨਿਆਸਰੀ ਸੀ ਤੇ ਬਾਦਸ਼ਾਹ ਕਠੋਰਤਾ ਤੇ ਸੰਕੀਰਣਤਾ ਦਾ ਰੂਪ ਸੀ। ਧਰਮ ਨੇ ਵਿਚੋਲਗੀ ਦਾ ਪ੍ਰਣ ਕਰ ਲਿਆ ਜਦੋਂ ਦਬੇਲ ਲੋਕਾਂ ਨੇ ਅਨੰਦ-ਪੁਰ ਸਾਹਿਬ ਪੁੱਜ ਕੇ ਕਰੁਣਾ ਰੂਪ ਹੋ ਕੇ ਪ੍ਰਰਥਨਾ ਕੀਤੀ :-

"ਰਾਵਰ ਬਿਨ ਆਨ ਨਹਿ ਕੋਈ।
ਸਮਰੱਥ ਬਲੀ ਕੋ ਰਖਾਯਕ ਹੋਈ॥
ਏਕ ਆਸਰਾ ਆਪ ਗੁਸਾਂਈ।
ਗਹਹੁ ਬਾਂਹਿ ਬੁਡਤ ਸਭ ਜਾਈ॥" (ਸੂਰਜ ਪਰਕਾਸ਼)

ਗੁਰੂ ਤੇਗ ਬਹਾਦਰ ਜੀ ਅਦੁੱਤੀ ਸਾਕੇ ਲਈ ਤਿਆਰ ਹੋ ਗਏ। ਉਹ ਜਾਣਦੇ ਸਨ ਕਿ ਸਾਰੇ ਧਰਮ ਅਸਲ ਵਿਚ ਇਕ ਧਰਮ ਹਨ ਅਤੇ ਮਾਨਵ ਅਸਲ ਵਿਚ ਇਕੋ ਰੂਪ ਹਨ। ਧਰਮ, ਸਮੇਂ, ਸਥਾਨ, ਭਾਸ਼ਾਂ ਤੇ ਵੇਸ ਨਾਲ ਬਦਲ ਨਹੀਂ ਸਕਦਾ ਅਤੇ ਨਾਂ ਹੀ ਇਨਸਾਨ ਰੰਗ, ਨਸਲ ਤੇ ਪੂਜਾ ਪਾਠ ਦੀ ਵਿਭਿੰਨਤਾਂ ਨਾਲ ਮਾਨਵੀ ਭਾਈਚਾਰੇ ਤੋਂ ਵੱਖਰਾ ਹੋ ਸਕਦਾ ਹੈ। ਵੱਖ ਵੱਖ ਤੌਰ ਤਰੀਕੇ ਮਾਨਵਤਾ ਨੂੰ ਰੰਗੀਨੀ ਬਖਸ਼ਦੇ ਹਨ ਜਿਵੇਂ ਵੱਖ ਵੱਖ ਨੈਣ ਨਕਸ਼ ਮਨੁੱਖ ਨੂੰ ਏਕਤਾ ਵਿਚੋਂ ਅਨੇਕਤਾ ਦੀ ਪਰਦਰਸ਼ਨੀ ਵਿਖਾਉਂਦੇ ਹਨ :-

"ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥
ਕੋਇ ਨ ਕਿਸ ਹੀ ਜੇਹਾ ਉਪਾਇਆ॥" (ਮਾਰੂ ਮ: ੩)

ਉਨ੍ਹਾਂ ਨੇ ਅਨੰਦ-ਪੁਰ ਤੋਂ ਚਲ ਕੇ ਅੱਲਾ ਉੱਤੇ ਵਿਸ਼ਵਾਸ ਰਖਣ ਵਾਲੇ ਧਰਮੀ ਬੰਦਿਆਂ ਨਾਲ ਵਾਰਤਾਲਾਪ ਕੀਤੀ। ਸੈਫਾਬਾਦ ਦਾ ਦਰਵੇਸ਼ ਸੈਫਉੱਦ-ਦੀਨ, ਸਮਾਣੇ ਦਾ ਨਜ਼ੀਰ ਖਾਂ ਤੇ ਘੁੜਾਮ ਦਾ ਭੀਖਣ ਸ਼ਾਹ ਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਨੀਂਹ ਰਖਣ ਵਾਲੇ ਹਜ਼ਰਤ ਮੀਆਂ ਮੀਰ ਦਾ ਵਾਰਿਸ ਮੀਰਾਂ ਸ਼ਾਹ ਨਾਲ ਮੁਲਾਕਾਤਾਂ ਹੋਈਆਂ। ਸਭ ਧਰਮੀ ਸਹਿਮਤ ਸਨ ਕਿ ਧਰਮ ਦਾ ਧੁਰਾ 'ਤੌਹੀਦ' ਹੈ ਅਤੇ ਮਨੁੱਖੀ ਭਾਈਚਾਰੇ ਨੂੰ ਮਜ਼ਬੀ ਵੰਡ ਵਿਚ ਪਾ ਕੇ ਤਅਸਬ ਦੀ

ਨਿਗਾਹ ਨਾਲ ਵੇਖਣਾ ਧਰਮ ਦੇ ਅਮ੍ਰਿਤਮਈ ਸੋਮੇ ਵਿਚ ਵਿਹੁ ਘੋਲਣਾ ਹੈ ਅਤੇ ਏਕਤਾ ਦੇ ਤਾਣੇ ਪੇਟੇ ਨੂੰ ਉਧੇੜ ਕੇ ਖੁਦਾ ਦੀ ਖੁਦਾਈ ਨਾਲ ਅਨਿਆ ਕਰਨਾ ਹੈ। ਇਸ ਅਨਿਆਂ ਨੂੰ ਸ਼ਾਂਤ ਤੇ ਚੁੱਪ ਰਹਿ ਕੇ ਸਵੈ-ਬਲੀਦਾਨ ਨਾਲ ਪਛਾੜਿਆ ਜਾ ਸਕਦਾ ਹੈ। ਵੈਸੇ ਤਾਂ ਇਹ ਧਰਤੀ ਘੋਲ ਸਥਾਨ ਹੈ ਅਤੇ ਆਕਾਸ ਇਨਾਂ ਘੋਲਾਂ ਨੂੰ ਵੇਖਦਾ ਆ ਰਿਹਾ ਹੈ ਅਤੇ ਵੇਖਦਾ ਰਹੇਗਾ ਜਦੋਂ ਤੱਕ ਧਰਤ ਆਕਾਸ਼ ਦਾ ਇਹ ਅਖਾੜਾ ਕਾਇਮ ਹੈ। ਅਣਗਿਣਤ ਦ੍ਰਿੜਤਾ ਵਾਲਿਆਂ ਨੇ ਕਠੋਰਤਾ, ਕਿਬਰ ਤੇ ਸੰਕੀਰਣਤਾ ਨੂੰ ਪਛਾੜਿਆ। ਬਾਲਕ ਪ੍ਰਹਿਲਾਦ ਜਿੱਤਿਆ ਤੇ ਹਰਣਾਕਸ਼ ਦਾ ਕਿਬਰ ਢਹਿ ਢੇਰੀ ਹੋਇਆ। ਨਮਰੂਦ ਦੀ ਹੈਂਕੜ ਟੁੱਟੀ ਤੇ ਹਜ਼ਰਤ ਇਬਰਾਹੀਮ ਨੂੰ ਸੁਰਖਰੂਈ ਪਰਾਪਤ ਹੋਈ। ਯਸੂਹ ਮਸੀਹ ਦੀ ਪਵਿੱਤਰਤਾ ਸਲੀਬ ਉੱਤੇ ਲਿਸ਼ਕ ਪਈ ਅਤੇ ਮਨਸੂਰ ਦੀ ਸ਼ਹੀਦੀ ਸ਼ਰੇ ਬਾਜ਼ਾਰ ਵਿਜੈਈ ਹੋਈ। ਸੂਫ਼ੀ ਸੰਤਾਂ ਨੇ ਬੇਸ਼ੁਮਾਰ ਸ਼ਹੀਦੀਆਂ ਪਾਈਆਂ ਤੇ 'ਅਣਲਹੱਕ' ਦਾ ਨਾਹਰਾ ਗੂੰਜਦਾ ਰਿਹਾ। ਆਪਣੇ ਈਮਾਨ ਦੀ ਕਾਇਮੀ ਲਈ ਅਣਖੀ ਸੂਰਿਆਂ ਨੇ ਹੱਸ ਹੱਸ ਕੇ ਜਾਨਾਂ ਦਿੱਤੀਆਂ ਅਤੇ ਸਵੈਮਾਨ ਦਾ ਸਿਰ ਬੁਲੰਦ ਕੀਤਾ।

ਗੁਰੂ ਜੀ ਦੇ ਸਾਕੇ ਵਿਚ ਇਨਾਂ ਸ਼ਹੀਦੀਆਂ ਨਾਲੋਂ ਵਿਲੱਖਣਤਾ ਹੈ। ਆਪ ਦਿੱਲੀ ਵਲ ਧਾਏ। ਸਾਰੇ ਸਾਥੀਆਂ ਨੇ 'ਹਰਿ ਰੰਗ' ਨਾਲ ਆਪਣੇ ਆਤਮ ਨੂੰ ਜਿੱਤਿਆ ਹੋਇਆ ਸੀ ਅਤੇ ਸੰਘਰਸ਼ ਵਿਚ ਜਿੱਤ ਨੂੰ ਯਕੀਨੀ ਬਣਾਇਆ ਹੋਇਆ ਸੀ। ਇਹ ਸੰਘਰਸ਼ ਮਨੁੱਖ ਮਾਤਰ ਦੇ ਈਮਾਨ ਨੂੰ ਸਥਿਰਤਾ ਦੇਣ ਲਈ ਸੀ। ਮਨੁੱਖ ਸਾਂਝੇ ਮਾਨਵੀ ਭਾਈਚਾਰੇ ਦਾ ਲਿਸ਼ਕਦਾਰ ਮੋਤੀ ਹੈ ਅਤੇ ਹਰੇਕ ਮੋਤੀ ਦੀ ਨਿਰਾਲੀ ਆਭਾ ਹੁੰਦੀ ਹੈ। ਇਸ ਦਾ ਕਾਇਮ ਰਹਿਣਾ ਤੇ ਇਸ ਨੂੰ ਕਾਇਮ ਰੱਖਣਾ 'ਧਰਮੀਆਂ' ਦਾ ਧਰਮ ਹੈ। ਦਿੱਲੀ ਨੂੰ ਚੜ੍ਹਾਈ ਕਰਨ ਵਾਲੇ ਪੰਚਾਂ ਨੇ "ਧਰਮ ਦੀ ਮੂਰਤ ਗੁਰੂ ਤੇਗ ਬਹਾਦਰ ਦੀ ਕਮਾਨ ਹੇਠ ਇਸ ਪਰਚਮ ਨੂੰ ਬੁਲੰਦ ਕਰਨ ਲਈ ਜਾਪ ਅਰੰਭ ਕੀਤਾ ਹੋਇਆ ਸੀ। ਪੰਚੇ ਪ੍ਰਭੂ ਵਿਚ ਓਤਪਰੋਤ ਸਨ ਅਤੇ ਪੰਚੇ ਮਨੁੱਖਤਾ, ਜੋ ਪ੍ਰਭੂ ਦਾ ਵੈਰਾਟ ਸਰੂਪ ਹੈ, ਦੇ ਪ੍ਰੇਮ ਵਿਚ ਸ਼ਰਸ਼ਾਰ ਸਨ। ਇਨ੍ਹਾਂ ਪੰਚਾਂ ਨੇ ਮਾਨਵਤਾ ਦੀ ਧੁਰ ਵਿਚੋਂ ਹਰੀ ਨੂੰ ਸਾਖਿਆਤ ਵੇਖਿਆ, ਜਾਣਿਆ ਤੇ ਮਹਿਸੂਸਿਆ ਹੋਇਆ ਸੀ। ਬਾਣੀ ਕੇ ਬੋਹਿਥ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਦੀ ਸਾਕਾਰ ਤਸਵੀਰ ਸਨ :-

ਧਨਾਸਰੀ ਮਹਲਾ ੫

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮੁ ਜਿਣੈ ਸਗਲ ਵਸਿ ਤਾਕੈ ਜਾਕਾ ਸਤਿਗੁਰੁ ਪੂਰਾ ॥ ੧ ॥
ਠਾਕੁਰੁ ਗਾਈਐ ਆਤਮ ਰੰਗਿ ॥
ਸਰਣੀ ਪਾਵਨ ਨਾਮੁ ਧਿਆਵਨ ਸਹਜਿ ਸਮਾਵਨ ਸੰਗਿ ॥ ੧ ॥
ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥

ਗੁਰੂ ਜੀ ਦੇ ਸਾਥੀ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਤੇ ਭਾਈ ਜੈਤਾ ਜੀ ਦੇ ਮਨ ਧਾਵਨ ਤੋਂ ਰੁਕ ਚੁੱਕੇ ਸਨ ਅਤੇ ਇਹ ਜਨਾਂ ਦੇ ਸੁਖ ਵਿਚ ਆਪਣੇ ਸੁਖ ਨੂੰ ਅਭੇਦ ਕਰ ਚੁੱਕੇ ਸਨ ਅਤੇ ਇਨਾਂ ਦੇ ਨੇਤਰ ਸਰਬੱਤ ਵਿਚ ਵਿਥਰੀ ਇਕ ਜੋਤਿ ਨੂੰ ਪਛਾਣ ਚੁੱਕੇ ਸਨ। ਇਹ ਆਪਣੇ ਧਰਮ ਲਈ ਨਹੀਂ, ਸਗੋਂ ਮਨੁੱਖੀ ਧਰਮ ਦੇ ਸੂਰੇ ਬਣ ਕੇ ਚਾਦਨੀ ਚੌਕ ਦੇ ਪਰੀਖਿਆ ਸਥਾਨ ਵਿਚ ਗਏ ਸਨ। ਇਥੇ ਇਨਾਂ ਜਬਰ ਜ਼ੁਲਮ ਨਾਲ ਘੁਲ ਕੇ ਸਿਦਕ ਦਾ ਸਿਰ ਉੱਚਾ ਕੀਤਾ। ਭਾਈ ਮਤੀ ਦਾਸ ਆਰੇ ਨਾਲ ਚੀਰਿਆ ਗਿਆ, ਭਾਈ ਸਤੀ ਦਾਸ ਪਰਚੰਡ ਅਗਨੀ ਵਿਚ ਅਭੇਦ ਹੋ ਗਿਆ ਅਤੇ ਭਾਈ ਦਿਆਲਾ ਖੌਲਦੇ ਪਾਣੀ ਦੀ ਦੇਗ ਵਿਚ ਤਰਲ ਹੋ ਕੇ ਸਮਾ ਗਿਆ। ਉਨਾਂ ਕੋਈ ਮੰਗ ਨਹੀਂ ਮੰਗੀ ਜੇ ਮੰਗਿਆ ਤਾਂ ਕੇਵਲ ਇਹ ਕਿ 'ਧਰਮ ਦੀ ਮੂਰਤ' ਵਲ ਸਾਡਾ ਮੂੰਹ ਕਰ ਦੇਣਾ ਤਾਂ ਜੋ ਸਨਮੁਖ ਹੋ ਕੇ ਸੁਰਖਰੂਈ ਪਰਾਪਤ ਕਰ ਸਕੀਏ। ਜਦੋਂ ਗੁਰੂ ਤੇਗ ਬਹਾਦਰ ਜੀ ਨੂੰ ਕਰਾਮਾਤ ਵਿਖਾਉਣ ਲਈ ਕਿਹਾ ਗਿਆ ਤਾਂ ਉਨ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਵਿਚ ਇਉਂ ਫੁਰਮਾਇਆ :–

"ਨਾਟਕ ਚੇਟਕ ਕਰਤ ਕੁਕਾਜਾ।
ਪ੍ਰਭ ਲੋਗਨ ਕੋ ਆਵਤ ਲਾਜਾ।"

ਜਦੋਂ ਉਨ੍ਹਾਂ ਬੇਮਿਸਾਲ ਸਾਕਾ ਕੀਤਾ ਜਿਸ ਨੂੰ ਵੇਖ ਕੇ ਲੋਕਾਈ ਵਿਚ 'ਹਾ ਹਾ ਕਾਰ' ਮੱਚ ਉੱਠਿਆ ਤਾਂ ਉਨ੍ਹਾਂ ਦੇ ਸਾਕੇ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਦੂਜਿਆਂ ਦੇ ਧਰਮ ਦੀ ਰਾਖੀ ਦਾ ਸਾਕਾ ਲਿਖਿਆ :–

"ਤਿਲਕ ਜੰਞੂ ਰਾਖਾ ਪ੍ਰਭ ਤਾਂ ਕਾ ॥
ਕੀਨੋ ਬਡੋ ਕਲੂ ਮਹਿ ਸਾਕਾ ॥"

ਦੂਜੇ ਦੇ ਧਰਮ ਨੂੰ ਮਾਨਵੀ ਧਰਮ ਸਮਝ ਕੇ ਅਪਣਾਉਣਾ ਅਤੇ ਉਸ ਨੂੰ ਆਪਣੇ ਧਰਮ ਜੇਡ ਸਥਾਨ ਦੇਣਾ ਯੂਰਪ ਦੇ ਵਿਕਾਸ ਸ਼ੀਲ ਚਿੰਤਨ ਵਿਚ ਇਕ ਸਦੀ ਪਿਛੋਂ ਅਰਥਾਤ 1775 ਵਿਚ ਆਇਆ ਸੀ। ਅਠਾਰਵੀਂ ਸਦੀ ਵਿਚ ਯੂਰਪ ਵਿਚ ਮਾਨਵਵਾਦੀ ਲਹਿਰ ਦਾ ਵਿਕਾਸ ਸੀ ਅਤੇ ਫਰਾਂਸ ਦੇ ਪਰਸਿੱਧ ਚਿੰਤਕਾਂ ਨੇ ਆਪਣੀਆਂ ਲਿਖਤਾਂ ਵਿਚ ਪ੍ਰਤੇਕ ਮਨੁਖ ਦੀ ਸ਼ਖਸ਼ੀਅਤ ਨੂੰ ਉੱਚੇ ਤੋਂ ਉੱਚੇ ਸਤਿਕਾਰ ਦਾ ਮਾਤਰ ਮੰਨਿਆ ਅਤੇ ਰਾਵਾਂ ਦੇ ਵਖਰੇਵੇਂ ਨੂੰ ਤੁੱਛ ਦਰਜਾ ਦੇ, ਜਿਉਣਾ ਤੇ ਜਿਉਣ ਦੇਣਾ, ਦਾ ਆਦਰਸ਼ ਸਥਾਪਤ ਕੀਤਾ। ਵਾਲਟੇਅਰ ਤੇ ਰੂਸੋ ਨੇ ਪਹਿਲੀ ਵੇਰ ਆਪੋ ਆਪਣੀਆਂ ਰਾਵਾਂ ਨੂੰ ਅੱਡੋ ਅੱਡ ਹੋਣ ਦੇ ਬਾਵਜੂਦ ਦੂਜੇ ਦੀ ਰਾਏ ਨੂੰ ਦ੍ਰਿੜਤਾ ਨਾਲ ਸਗੋਂ ਪ੍ਰਾਣਾਂ ਦੀ ਬਾਜੀ ਲਾਕੇ ਮੰਨਣਾ ਸਵੀਕਾਰ ਕੀਤਾ:

I do not agree with a word
that you say
But I will defend to the death
your right to say

ਇਹ ਵਿਚਾਰ ਜੋ ਪੂਰੇ ਸੌ ਸਾਲ ਪਿਛੋਂ ਯੂਰਪ ਵਿਚ ਉਦੇ ਹੋਇਆ ਚਾਂਦਨੀ ਚੌਕ ਦਿੱਲੀ ਵਿਚ ਗੁਰੂ ਤੇਗ ਬਹਾਦਰ ਜੀ ਦੇ ਸਾਕੇ ਨੇ ਪੂਰੇ ਨਿਖਾਰ ਵਿਚ ਪਰਗਟ ਕਰ ਦਿਤਾ ਸੀ। ਚੋਹੂੰ ਨੇ ਸੀਸ ਵਾਰੇ ਅਤੇ ਪੰਜਵੇਂ ਭਾਈ ਜੈਤੇ ਨੇ ਨਿਰਭੈ ਹੋ ਕੇ ਪਾਵਨ ਸੀਸ ਨੂੰ ਚੁਕਿਆ ਅਤੇ ਪੂਰੇ ਅਦਬ ਨਾਲ ਲਗਾਤਾਰ ਸਹਿਜ ਤੇ ਠਰਮੇ ਨਾਲ ਸੱਤ ਦਿਨ-ਰਾਤ ਚਲ ਕੇ 'ਸੀਸ' ਅਨੰਦ-ਪੁਰ ਸਾਹਿਬ ਵਿਖੇ ਗੁਰ ਦਰਬਾਰ ਵਿਚ ਪੂਰਨ ਸਤਿਕਾਰ ਸਹਿਤ ਪੇਸ਼ ਕੀਤਾ। ਭਾਈ ਜੈਤਾ ਜੀਵਨ-ਮੁਕਤਿ ਸੀ ਅਤੇ ਉਸ ਦੀ ਘਾਲ ਸਦਕੇ ਭਾਈ ਜੈਤਾ "ਗੁਰ ਕਾ ਬੇਟਾ" ਬਣਿਆ। ਇਸ ਤਰਾਂ ਇਹ ਅਤਿ ਢੁਕਵਾਂ ਪਰਵਚਨ ਹੈ ਕਿ 'ਨਿਤਾਣਿਆਂ ਦੀ ਬਾਂਹਿ ਫੜ ਕੇ ਸੀਸ ਨਾਲ ਨਿਭਾਈ' ਅਤੇ "ਮਰਣਾ ਮੁਨਸਾ ਸੂਰਿਆ ਹੱਕ ਹੈ ਜੋ ਹੋਇ ਮਰਣ ਪਰਵਾਨੋ।" ਦੇ ਮਹਾਂ ਵਾਕ ਨੂੰ ਅੱਖਰ ਅੱਖਰ ਸੱਚ ਕਰ ਵਿਖਾਇਆ।

ਪੰਜਵਾਂ ਸੰਕੇਤ " ਧਰ ਪਈਐ ਧਰਮ ਨ ਛੋੜੀਐ" ਦੀ ਤੁਕ ਵਿਚ ਛੁਪਿਆ ਹੋਇਆ ਹੈ। ਜਦੋਂ ਮਾਨਵ ਕਿਸੇ ਗੱਲ ਉਤੇ ਦ੍ਰਿੜਤਾ ਵਿਖਾਉਂਦਾ ਹੈ ਤਾਂ ਉਸ ਦੇ ਅੰਦਰ ਤੇ ਬਾਹਰ ਦੀ ਆਵਾਜ਼ ਇਕਸੁਰ ਹੋ ਜਾਂਦੀ ਹੈ। ਮੰਨਿਆ ਇਉਂ ਜਾਂਦਾ ਹੈ ਕਿ ਉਸ ਦੇ ਬਾਹਰਲੇ ਬੋਲ ਅੰਦਰਲੇ ਮਨ ਦੇ ਚਿੰਤਨ ਨਾਲ ਇਕ-ਸੁਰ ਹੁੰਦੇ ਹਨ। ਸਾਰੇ ਸ਼ਹੀਦ, ਸੂਫੀ ਸੰਤ, ਧਰਮੀ ਜੋਧੇ ਡੰਕੇ ਦੀ ਗੁੰਜਾਰ ਨਾਲ ਮੈਦਾਨ ਵਿਚ ਨਿਤਰਦੇ ਆਏ ਹਨ। ਸੂਫੀਆਂ ਦਾ "ਅਣਲਹੱਕ" ਸ਼ਹੀਦੀ ਜਗਤ ਦਾ ਪਰਮਾਣੀਕ ਸ਼ਬਦ ਮੰਨਿਆ ਗਿਆ ਹੈ। ਜਦੋਂ ਹਜ਼ਰਤ ਮਨਸੂਰ ਨੂੰ ਸ਼ਹੀਦ ਕਰਨ ਵਾਸਤੇ ਸੂਲੀ ਉਤੇ ਚਾੜ੍ਹਿਆ ਗਿਆ ਤਾਂ ਪਹਿਲਾਂ ਉਸ ਦੇ ਬਾਜ਼ੂ ਕੱਟੇ ਗਏ। ਉਸ ਨੇ ਮੋਢਿਆਂ ਵਿਚੋਂ ਵਗਦੇ ਖੂਨ ਨਾਲ ਆਪਣਾ ਮੂੰਹ ਲੱਥ ਪੱਥ ਕਰ ਲਿਆ ਅਤੇ ਕਿਹਾ ਕਿ ਸ਼ਹੀਦ ਦਾ ਮੂੰਹ ਲਾਲ ਰਹਿਣਾ ਚਾਹੀਦਾ ਹੈ-ਪੀਲਾ ਨਹੀਂ ਹੋਣਾ ਚਾਹੀਦਾ। ਜਦੋਂ ਉਸ ਦੇ ਬਾਕੀ ਅੰਗ ਕੱਟੇ ਗਏ ਤਾਂ ਉਸ ਨੇ ਕਿਹਾ ਕਿ ਉਸ ਦੇ ਹਰ ਕੱਟੇ ਅੰਗ ਵਿਚੋਂ "ਅਣਲਹੱਕ" ਦੀ ਆਵਾਜ਼ ਸੁਣੀ ਜਾ ਸਕਦੀ ਹੈ ਅਤੇ ਇਸ ਤੋਂ ਵੀ ਅੱਗੇ ਉਸ ਦੇ ਰੋਮ ਰੋਮ ਵਿਚੋਂ "ਅਣਲਹੱਕ" ਦੀ ਧੁਨੀ ਸੁਣੀ ਜਾ ਸਕਦੀ ਹੈ। ਇਹ ਧੁਨੀ ਸੱਚੇ ਸੂਫੀਆਂ ਦੇ ਸੱਚ ਦੀ ਸ਼ਹਾਦਤ ਦੇਣ ਵਾਲੀ ਮੰਨੀ ਜਾਂਦੀ ਹੈ। ਜਦੋਂ ਦਾਰਸ਼ਨਕ ਬਾਰੀਕੀ ਹੋਰ ਡੂੰਘੇਰੀ ਹੋਈ ਤਾਂ 'ਅਣਲਹੱਕ' ਦੀ ਆਵਾਜ਼ ਨੂੰ ਰਾਜ਼ ਦਸਣਾ ਕਿਹਾ ਹੈ। ਇਸ ਦੇ ਬਦਲੇ ਮੌਤ ਦੀ ਸਜ਼ਾ ਨੂੰ ਜਾਇਜ਼ ਕਰਾਰ ਦੇਣ ਦੀ ਕੋਸ਼ਿਸ਼ ਹੋਈ :-

"ਕਹਿ ਦੀਆ ਰਾਜ਼ ਤੋ ਲਾਜ਼ਮ ਥਾ ਸਜ਼ਾ ਕਾ ਮਿਲਣਾ।
ਕਿਉਂ ਨਾ ਹੋਤਾ ਸਰੇ ਮੰਨਸੂਰ ਸਰ ਦਾਰ ਪੇ ਜੁਦਾ।"

ਇਹ ਤਰਕ ਦੀ ਆਵਾਜ਼ ਹੈ। ਕਲਪਣਾ ਨੇ ਤਿੱਖੀ ਹੋ ਕੇ ਉਡਾਰੀ ਲਾਈ ਕਿ ਸਫਲ ਸ਼ਹਾਦਤ ਖਾਮੋਸ਼ੀ ਨਾਲ ਵਾਪਰਦੀ ਹੈ। ਜਿਵੇਂ ਧਰਤੀ ਨੂੰ ਕੋਈ ਖੋਦੇ ਤੇ ਕੋਈ ਚੰਦਨ ਲੇਪ ਕਰੇ-ਉਹ ਚੁੱਪ ਵਿਚ ਮਗਨ ਰਹਿੰਦੀ ਹੈ। ਇਸ ਕਲਪਣਾ ਨੂੰ 'ਧਰਮ ਦੀ ਚਾਦਰ' ਨੇ ਸਾਕਾਰ ਕੀਤਾ। ਧਰਮੀ ਮਗਨ ਹੋ ਕੇ ਬੈਠ ਗਿਆ, ਅੰਤਰ ਵਿਚ ਜੁੜ ਗਿਆ, ਅਡੋਲ ਤੇ ਅਹਿਲ ਰਿਹਾ, ਸਹਿਜ ਤੇ ਸਾਂਤ ਦੀ ਝਲਕ ਚੌਗਿਰਦੇ ਪਸਰੀ ਹੋਈ ਸੀ। ਜੱਲਾਦ ਦੀ ਤਲਵਾਰ ਚਲੀ, ਸਿਰ ਤੇ ਧੜ ਅੱਡੋ ਅੱਡ ਹੋ ਗਏ ਅਤੇ ਸਾਰੀ ਗਲ ਇਉਂ ਵਾਪਰ ਗਈ, ਜਿਵੇਂ ਸੁਬ੍ਹਾ ਦੀ ਪੌਣ ਵਹਿ ਜਾਂਦੀ

ਹੈ ਤੇ ਲਾਲੀ ਪਸਰ ਜਾਂਦੀ ਹੈ। ਪਰ ਸਾਕਾ ਇੰਨਾ ਵੱਡਾ ਹੋਇਆ ਕਿ ਇਸ ਦੀ ਉਪਮਾ ਲਈ ਉਪਮੇ ਨਹੀਂ ਮਿਲਦੇ। ਗੁਰੂ ਗੋਬਿੰਦ ਸਿੰਘ ਜੀ ਇਸ ਸਾਕੇ ਦੀ ਮਹੱਤਤਾ ਇਸ ਤਰਾਂ ਪੇਸ਼ ਕਰਦੇ ਹਨ :–

"ਠੀਕਰ ਫੋਰਿ ਦਿਲੀਸ ਸਿਰ ਪ੍ਰਭੁ ਪੁਰ ਕੀਆ ਪਿਆਨ।
ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂ ਆਨ।"

ਸਾਕੇ ਦੇ 'ਧਰਮ' ਤੇ 'ਸਿਰੜ' ਦੇ ਰਹੱਸ ਨੂੰ ਉਨਾਂ ਨੇ ਦੋ ਪੰਕਤੀਆਂ ਵਿਚ ਉਘਾੜ ਕੇ ਸ਼ਹਾਦਤ ਦੇ ਬੇਮਿਸਾਲ ਹੋਣ ਨੂੰ ਇਉਂ ਪਰਗਟ ਕੀਤਾ :–

"ਧਰਮ ਹੇਤ ਸਾਕਾ ਜਿਨਿ ਕੀਆ।
ਸੀਸ ਦੀਆ ਪਰ ਸਿਰੜੁ ਨ ਦੀਆ।"

ਧਰਮ ਦੇ ਖੇਤਰ ਵਿਚ ਖਾਮੋਸ਼ੀ ਤੇ ਚੁੱਪ ਬਲ ਦਾ ਸਿਖਰ ਮੰਨਿਆ ਜਾਂਦਾ ਹੈ। ਸਿਪ ਵਿਚ ਜਦੋਂ ਸੁਆਂਤੀ ਬੂੰਦ ਡਿੱਗ ਪੈਂਦੀ ਹੈ ਤਾਂ ਉਸ ਦਾ ਮੂੰਹ ਬੰਦ ਹੋ ਜਾਂਦਾ ਹੈ ਤੇ ਉਹ ਚੁੱਪ ਗੜਪ ਹੋ ਜਾਂਦੀ ਹੈ। ਭਰਿਆ ਅਡੋਲ ਹੋ ਜਾਂਦਾ ਹੈ ਤੇ ਟਿਕਿਆ ਸਥਿਰ ਹੋ ਜਾਂਦਾ ਹੈ। ਸਹਿਜ ਤੇ ਸ਼ਾਂਤ ਅਫੁਰ ਮੰਨੇ ਗਏ ਹਨ। ਚੁੱਪ ਦੇ ਬੋਲ ਆਵਾਜ਼ ਨਹੀਂ ਦੇਂਦੇ ਪਰ ਦੂਜੇ ਪ੍ਰਾਣੀਆਂ ਦੇ ਅੰਦਰ ਅੰਮ੍ਰਿਤ ਬਣ ਕੇ ਸਿੰਜਰ ਜਾਂਦੇ ਹਨ। ਬਲ ਜਾਗ ਉੱਠਦਾ ਹੈ, ਬੰਧਨ ਛੁੱਟ ਜਾਂਦੇ ਹਨ, ਉਪਾ ਅੰਗੜਾਈ ਲੈਂਦੇ ਹਨ ਅਤੇ ਕਰਣ-ਕਾਰਣ ਸਮਰੱਥ ਸਹਾਈ ਹੋ ਜਾਂਦਾ ਹੈ।

ਇਸ ਅਦੁੱਤੀ ਸ਼ਹਾਦਤ ਦਾ ਦੂਰ ਦਰਸ਼ੀ ਨਤੀਜਾ ਹੋਇਆ ਕਿ ਬਾਲ, ਜੁਆਨ ਤੇ ਬਿਰਧ, ਇਸਤਰੀ-ਪਰਸ਼ਾਂ ਨੇ ਸਾਵਧਾਨੀ ਲਈ. ਪੂਰਬ ਪੱਛਮ, ਉਤਰ ਤੇ ਦੱਖਣ ਦੀਆਂ ਦਿਸ਼ਾਵਾਂ ਵਿਚ ਲਾਲੀ ਨੇ ਭਾ ਮਾਰੀ ਅਤੇ ਮਾਨਵੀ ਭਾਈਚਾਰੇ ਦੀ ਬੁਨਿਆਦ ਰੱਖੀ ਗਈ ਗੁਰੂ ਜੀ ਨੇ ਆਦਰਸ਼ਕ ਜੀਵਨ ਦੇ ਪੰਜ ਚਿੰਨ ਦੱਸੇ ਜੋ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤੇ ਸਾਕੇ ਵਿਚੋਂ ਡਲਕਦੇ ਹਨ। ਜਗਤ ਦਾ ਕਲਿਆਣ ਇਸ ਜੀਵਨ ਦਰਸ਼ਨ ਦੇ ਅਪਨਾਉਣ ਵਿਚ ਛੁਪਿਆ ਹੋਇਆ ਹੈ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮੁਖਾਰਬਿੰਦ ਤੋਂ ਸਮੁੱਚੀ ਪਰਾਪਤੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਛੁਪੀ ਹੋਈ ਦਸੀ ਹੈ। ਅਤੇ ਉਨ੍ਹਾਂ ਦੀ ਸਹਾਇਤਾ ਦੀ ਹੀ ਤਲਬ ਕੀਤੀ ਹੈ :–

"ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ।
ਸਭ ਥਾਈਂ ਹੋਇ ਸਹਾਇ।"